# ਮੰਚਣ

ਪੁਸਤਕ ਲੜੀ ਨੰ: 6

ਆਨਰੇਰੀ ਸੰਪਾਦਕ: ਆਤਮਜੀਤ ਅਤੇ ਸਤੀਸ਼ ਕੁਮਾਰ ਵਰਮਾ
ਸਹਿਯੋਗ: ਬੀ. ਐਸ. ਰਤਨ ਤੇ ਬੀ. ਪੀ. ਸਿੰਘ




ਪੰਜਾਬੀ ਨਾਟਕ-ਥੀਏਟਰ ਦੀ ਪੁਸਤਕ-ਲੜੀ 1988/6
ਆਨਰੇਰੀ ਸੰਪਾਦਕ : ਆਤਮਜੀਤ ਅਤੇ ਸਤੀਸ਼ ਕੁਮਾਰ ਵਰਮਾ
ਸਹਿਯੋਗ : ਬੀ ਐਸ ਰਤਨ ਤੇ ਬੀ ਪੀ ਸਿੰਘ
225, ਫ਼ੇਜ਼ 6, ਮੋਹਾਲੀ-160055 (ਪੰਜਾਬ)

## ਪਰਦਾ ਉੱਠਣ 'ਤੇ



ਮੁੱਲ : ਇਕ ਕਾਪੀ : ਅੱਠ ਰੁਪਏ । ਚਾਰ ਅੰਕ : 30 ਰੁਪਏ (ਬਿਦੇਸ਼ : 200 ਭਾਰਤੀ ਰੁਪਏ)
ਸੰਸਥਾਵਾਂ ਤੇ ਲਾਇਬਰੇਰੀਆਂ : 60 ਰੁਪਏ ।

ਮੰਚਣ ਪੁਸਤਕ-ਲੜੀ ਦੇ ਅੰਕ ਨਾ ਤਾਂ ਮੁਫ਼ਤ ਭੇਜੇ ਜਾਂਦੇ ਹਨ ਤੇ ਨਾ ਹੀ ਕਿਸੇ ਸਟਾਲ ਤੋਂ ਮਿਲਦੇ ਹਨ ।

## ਇਕ ਅੰਕ ਦੇ ਲੇਖਕ :

ਤੇਰਾ ਸਿੰਘ ਚੰਨ, 3152, ਸੈਕਟਰ 38 ਡੀ, ਚੰਡੀਗੜ੍ਹ ।

ਦਰਸ਼ਨ ਮਿਤਵਾ, ਸਿਨੇਮਾ ਰੋਡ, ਮਾਨਸਾ (ਬਠਿੰਡਾ) ।

ਰਵੇਲ ਸਿੰਘ, ਪੰਜਾਬੀ ਅਕਾਦਮੀ, ਡੀ ਡੀ ਏ ਕਮਿਊਨਿਟੀ ਫ਼ੈਸਿਲਿਟੀ ਸੈਂਟਰ, ਸਦਰ ਥਾਨਾ ਰੋਡ, ਮੋਤੀਆ ਖਾਨ, ਪਹਾੜ ਗੰਜ, ਨਵੀਂ ਦਿੱਲੀ ।

ਮਨਜੀਤਪਾਲ ਕੌਰ (ਡਾ.), ਰੀਡਰ, ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ।

ਹਰਸਰਨ ਸਿੰਘ, 442, ਫ਼ੇਜ਼ 1, ਮੋਹਾਲੀ (ਰੋਪੜ) ।

ਹਰਜੀਤ ਕੈਂਥ, 72/4, ਨੇੜੇ ਮਾਲਵਾ ਸਿਨੇਮਾ, ਪਟਿਆਲਾ ।

ਸੁਤਿੰਦਰ ਸਿੰਘ ਨੂਰ (ਡਾ.), ਰੀਡਰ, ਪੰਜਾਬੀ ਵਿਭਾਗ, ਦਿੱਲੀ ਯੂਨੀਵਰਸਿਟੀ, ਦਿੱਲੀ।

ਕਮਲੇਸ਼ ਉੱਪਲ, (ਡਾ.) ਰੀਡਰ, ਨਾਟਕ ਤੇ ਟੀ ਵੀ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ।

ਹਰਿਭਜਨ ਸਿੰਘ ਭਾਟੀਆ, (ਡਾ.) ਪੰਜਾਬੀ ਅਧਿਐਨ ਸਕੂਲ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ।

ਪਰਮਜੀਤ ਸਿੰਘ ਢੀਂਗਰਾ, ਗੁਰੂ ਬਾਜ਼ਾਰ, ਤਰਨ ਤਾਰਨ (ਅੰਮ੍ਰਿਤਸਰ) ।

ਪਾਲੀ ਭੁਪਿੰਦਰ ਸਿੰਘ, ਪੰਜਾਬੀ ਅਧਿਐਨ ਸਕੂਲ, ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ।

ਰਾਜਿੰਦਰ ਲਹਿਰੀ, ਪੰਜਾਬੀ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ।

ਤਰਸੇਮ ਅਮਰ, 555 ਸੀ, ਅਜੀਤ ਰੋਡ ਨੰ: 3, ਬਠਿੰਡਾ ।

---

### ਸੂਚਨਾਵਾਂ :

1. 'ਮੰਚਣ' ਸੰਪਾਦਕ-ਮੰਡਲ ਦੇ ਮੈਂਬਰ ਬੀ ਪੀ ਸਿੰਘ ਹੁਰਾਂ ਦਾ ਤਬਾਦਲਾ ਹੋ ਜਾਣ ਕਰਕੇ ਅੱਗੇ ਤੋਂ ਕਾਲਮ 'ਤਿਮਾਹੀਨਾਮਾ' ਦੀ ਜ਼ਿਮੇਵਾਰੀ ਡਾ. ਸਤੀਸ਼ ਕੁਮਾਰ ਵਰਮਾ ਦੇ ਹਿੱਸੇ ਆਈ ਹੈ । ਮੰਡਲੀਆਂ ਇਸ ਕਾਲਮ ਸੰਬੰਧੀ ਹਰ ਕਿਸਮ ਦਾ ਪੱਤਰ-ਵਿਹਾਰ ਵਰਮਾ ਜੀ ਨਾਲ ਹੀ ਕਰਨ । ਰੀਪੋਰਟਾਂ ਭੇਜਣ ਲਈ ਪਤਾ :
   ਆਰ-27, ਟੀਚਰਜ਼ ਫ਼ਲੈਟਸ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

2. 'ਮੰਚਣ'-9 ਲੋਕ-ਨਾਟ ਦੀ ਪਰੰਪਰਾ ਨੂੰ ਅਰਪਿਤ ਹੋਵੇਗਾ । ਲੇਖਕ ਦੋਸਤ ਇਸ ਸੰਬੰਧੀ ਅਣਛਪੀ ਤੇ ਮਿਆਰੀ ਸਮਗਰੀ ਅਗਸਤ 1988 ਤੱਕ ਭੇਜ ਸਕਦੇ ਹਨ।





## ਮੰਚਣ ਦੇ ਪੱਧਰ ਬਾਰੇ

ਪੁਸਤਕ-ਲੜੀ ਨੂੰ ਆਰੰਭ ਹੋਇਆਂ ਲਗਪਗ ਡੇਢ ਸਾਲ ਹੋ ਗਿਆ ਹੈ ਤੇ ਪਾਠਕਾਂ/ਰੰਗ-ਕਰਮੀਆਂ ਦੇ ਸਹਿਯੋਗ ਸਦਕਾ ਇਸ ਨੂੰ ਇਕ ਸਬੂਲ ਆਧਾਰ ਪ੍ਰਾਪਤ ਹੋ ਚੁੱਕਾ ਹੈ । 'ਮੰਚਣ' ਦੀ ਪ੍ਰਸ਼ੰਸਾ ਤੇ ਆਲੋਚਨਾ ਦੋਹਾਂ ਦੀ ਸਾਰਥਕਤਾ ਹੈ ਤੇ ਅਸੀਂ ਦੋਹਾਂ ਦਾ ਸਵਾਗਤ ਕਰਦੇ ਹਾਂ। ਸਹੀ ਪ੍ਰਸ਼ੰਸਾ ਪ੍ਰੇਰਨਾ ਬਣਦੀ ਹੈ ਤੇ ਯੋਗ ਆਲੋਚਨਾ ਚੋਂ ਅਗਵਾਈ ਪ੍ਰਾਪਤ ਹੁੰਦੀ ਹੈ । 'ਸਕ੍ਰਿਪਟ' ਦੇ ਕਾਲਮ ਰਾਹੀਂ ਅਸੀਂ ਵੱਧ ਤੋਂ ਵੱਧ ਨਾਟਕ ਰੰਗ-ਕਰਮੀਆਂ ਨੂੰ ਮੁਹੱਈਆ ਕਰਨ ਦੀ ਕੋਸ਼ਿਸ਼ ਕੀਤੀ ਹੈ । ਇਹ ਠੀਕ ਹੈ ਕਿ ਇਨ੍ਹਾਂ ਸਾਰੇ ਨਾਟਕਾਂ ਦਾ ਬਹੁਤ ਉੱਚਾ ਪੱਧਰ ਨਹੀਂ ਹੈ ਅਤੇ ਸਾਨੂੰ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਜੇ ਪੰਜਾਬੀ ਭਾਸ਼ਾ ਵਿਚ ਉਚ ਪੱਧਰ ਦੇ ਨਾਟਕ ਨਹੀਂ ਹਨ ਤਾਂ ਅਸੀਂ ਅਨੁਵਾਦਾਂ ਦਾ ਆਸਰਾ ਲਈਏ । ਪਰ ਅਨੁਵਾਦ ਨਾਲ ਮੁਸ਼ਕਲਾਂ ਦਾ ਅੰਤਿਮ ਹੱਲ ਨਹੀਂ ਨਿਕਲਦਾ । ਆਖਰ ਸਾਨੂੰ ਆਪ ਆਪਣਾ ਨਾਟਕ ਸਿਰਜਣਾ ਪੈਣਾ ਹੈ । ਸੋ ਜਿਥੇ ਪੰਜਾਬੀ ਦੇ ਨਵੇਂ ਨਾਟਕਕਾਰਾਂ ਨੂੰ ਇਹ ਬੇਨਤੀ ਹੈ ਕਿ ਉਹ ਭਾਵੇਂ ਘਟ ਰਚਨਾ ਕਰਨ ਪਰ ਜ਼ੀਵਨ ਦੇ ਵਧੇਰੇ ਨੇੜੇ ਹੋ ਕੇ, ਗੱਲ ਨੂੰ ਚੰਗੀ ਤਰ੍ਹਾਂ ਪਚਾ ਕੇ, ਨਾਟਕਕਾਰੀ ਦੀਆਂ ਜੁਗਤਾਂ ਨੂੰ ਘੋਖ ਕੇ ਤੇ ਮੰਚ ਨਾਲ ਜੁੜ ਕੇ ਨਾਟ-ਰਚਨਾਵਾਂ ਕਰਨ ਉਥੇ ਆਲੋਚਕਾਂ ਤੋਂ ਸਾਡੀ ਇਹ ਤਵੱਕੋ ਹੈ ਕਿ ਉਹ ਵੀ ਥੋੜ੍ਹਾ ਜਿਹਾ ਸਬਰ ਦਿਖਾਣ । ਨਵੇਂ ਨਾਟਕਕਾਰ ਦਿਸ ਰਹੇ ਹਨ । ਉਨ੍ਹਾਂ ਦੀ ਗਿਣਤੀ ਵਾਹਵਾ ਹੈ, ਸਭ ਨੂੰ ਮੌਕੇ ਜ਼ਰੂਰ ਮਿਲਣੇ ਚਾਹੀਦੇ ਹਨ । ਸਾਡਾ ਵਿਸ਼ਵਾਸ ਹੈ ਕਿ 'ਮੰਚਣ' ਦੀ ਲੜੀ ਤਿੰਨ-ਚਾਰ ਨਵੇਂ ਨਾਟਕਕਾਰ ਜ਼ਰੂਰ ਪੰਜਾਬੀ ਥੀਏਟਰ ਦੀ ਝੋਲੀ ਵਿਚ ਪਾ ਜਾਵੇਗੀ ਤੇ ਇਹ ਕੋਈ ਛੋਟੀ ਪ੍ਰਾਪਤੀ ਨਹੀਂ ਹੋਵੇਗੀ । ਨਾਟਕ ਦੇ ਪੱਧਰ ਨੂੰ ਉਤਾਂਹ ਚੁੱਕਣ ਲਈ ਹੀ ਅਸੀਂ ਇਸ ਵੇਰ ਮਿਤਵਾ ਦਾ ਪੂਰਾ ਨਾਟਕ ਛਾਪ ਰਹੇ ਹਾਂ । ਸਾਡਾ ਵਿਸ਼ਵਾਸ ਹੈ ਕਿ ਇਹ ਆਲੋਚਕਾਂ ਤੇ ਰੰਗਕਰਮੀਆਂ ਦੋਹਾਂ ਦੀ ਤਸੱਲੀ ਕਰੇਗਾ । ਸਾਡੀ ਦੋਹਾਂ ਪ੍ਰਤੀ ਪੂਰੀ ਜ਼ਿੰਮੇਵਾਰੀ ਹੈ ।

'ਮੰਚਣ' ਕੋਲ ਸਪੇਸ ਦੀ ਸਚਮੁਚ ਬਹੁਤ ਵੱਡੀ ਘਾਟ ਹੈ । ਇਸ ਵਾਸਤੇ ਅਸੀਂ ਦੋਸਤਾਂ ਨੂੰ ਨੂੰ ਵੀ ਸੰਖੇਪ ਰਹਿਣ ਲਈ ਆਖਦੇ ਰਹਿੰਦੇ ਹਾਂ ਤਾਂ ਕਿ ਸਾਰੇ ਕਾਲਮਾਂ ਨੂੰ ਨਜਿੱਠਿਆ ਜਾ ਸਕੇ ਅਤੇ ਕੁਝ ਹੋਰ ਜ਼ਰੂਰੀ ਕਾਲਮ ਜੋੜੇ ਵੀ ਜਾ ਸਕਣ । ਇਸ ਅੰਕ ਵਿਚ 'ਸਾਡੇ ਕਲਾਕਾਰ' ਨਾਂ ਦਾ ਕਾਲਮ ਤੇ ਅਗਲੇ ਅੰਕ ਤੋਂ 'ਪੰਜਾਬੀ ਨਾਟਕ ਦਾ ਇਤਿਹਾਸ' ਦਾ ਲੜੀਵਾਰ ਕਾਲਮ ਆਰੰਭ ਕੀਤਾ ਜਾ ਰਿਹਾ ਹੈ । ਸਪੇਸ ਨੂੰ ਲੱਭਣ ਲਈ ਅਸੀਂ 'ਤਿਮਾਹੀਨਾਮੇ' ਦੀ ਮਦਦ ਲੈ ਰਹੇ ਹਾਂ । ਅੱਗੇ ਤੋਂ ਉਸ ਕਾਲਮ ਵਿਚ ਵਿਅਕਤੀਆਂ ਵਿਚੋਂ ਕੇਵਲ ਨਿਰਦੇਸ਼ਕ ਤੇ ਲੇਖਕ ਦਾ ਨਾਂ ਹੀ ਛਾਪਿਆ ਜਾਵੇਗਾ । ਨਵੇਂ ਕਾਲਮਾਂ ਬਾਰੇ ਆਪਣਾ ਪ੍ਰਤਿਕਰਮ ਜ਼ਰੂਰ ਭੇਜਣਾ । ਸਾਨੂੰ ਉਮੀਦ ਹੈ ਕਿ 'ਸਾਡੇ ਨਾਟਕਕਾਰ' ਨਾਲ ਨਵੀਆਂ ਮੰਡਲੀਆਂ ਦੇ ਗਿਆਨ ਵਿਚ ਵਾਧਾ ਹੋਵੇਗਾ ਤੇ 'ਪੰਜਾਬੀ ਨਾਟਕ ਦਾ ਇਤਿਹਾਸ' ਖੋਜਕਾਰਾਂ, ਅਧਿਆਪਕਾਂ ਤੇ ਵਿਦਿਆਰਥੀਆਂ ਲਈ ਲਾਹੇਵੰਦਾ ਹੋਵੇਗਾ ।

# ਤਸਵੀਰ ਦਾ ਤੀਜਾ ਪਾਸਾ

ਚਾਨਣ ਦਾ ਵਣਜਾਰਾ

## ਤੇਰਾ ਸਿੰਘ ਚੰਨ

ੳ

ਅ. ਜ.



ਉਹ ਹਰ ਵੇਲੇ ਭੰਬੀਰੀ ਵਾਂਗ ਭੌਂਦਾ ਰਹਿੰਦਾ ਹੈ। ਜਿਹੜਾ ਉਸ ਨੂੰ ਛੇ ਮਹੀਨੇ ਬਾਅਦ ਮਿਲੇਗਾ ਉਸ ਨੂੰ ਨਵੀਂ ਸਕੂਟਰੀ ਜਾਂ ਸਕੂਟਰ ਤੇ ਦੇਖੇਗਾ। ਭੁਲੇਖਾ ਜਿਹਾ ਬਣੇਗਾ ਕਿ ਉਹ ਸਰਮਾਏਦਾਰ ਹੈ, ਪਰ ਉਹ 'ਕੱਲਾ ਹੀ ਐਸਾ ਕਾਮਰੇਡ ਹੈ ਜਿਹੜਾ ਪਿਛਲੇ 40 ਸਾਲਾਂ ਤੋਂ ਸੀ ਪੀ ਆਈ ਦੀ ਸਭਿਆਚਾਰਕ ਫਰੰਟ ਤੋਂ ਨਿਰੰਤਰ ਤੇ ਈਮਾਨਦਾਰੀ ਨਾਲ ਸੇਵਾ ਕਰ ਰਿਹਾ ਹੈ। ਉਸ ਨੂੰ ਇਸ ਗੱਲ ਦਾ ਉਕਾ ਹੀ ਰੰਜ ਨਹੀਂ। ਬਲਕਿ ਉਹ ਇਸ ਤੱਥ ਵਿਚੋਂ ਗੌਰਵ ਲੈਂਦਾ ਹੈ ਕਿ ਉਸ ਨੇ ਇਕ ਸਹੀ ਸੋਚ ਵਾਸਤੇ ਆਪਣੀ ਜ਼ਿੰਦਗੀ ਲਾਈ ਹੈ। ਮੈਂ ਉਸ ਨੂੰ ਉਦੋਂ ਵੀ ਦੇਖਿਆ ਜਦੋਂ ਉਸ ਦੀ ਦਾੜ੍ਹੀ ਪੂਰੀ ਤਰ੍ਹਾਂ ਕਾਲੀ ਸੀ, ਹੁਣ ਉਹ ਚਾਂਦੀ ਵਰਗੀ ਸਫ਼ੈਦ ਹੈ। ਉਸ ਦੇ ਦਿਲ ਦੇ ਰੰਗ ਨੂੰ ਕਿਸੇ ਨਹੀਂ ਦੇਖਿਆ। ਸਾਹਿਤ ਸਭਾਵਾਂ ਤੇ ਇਪਟਾ ਦੀਆਂ ਮੀਟਿੰਗਾਂ ਵਿਚੋਂ ਉਸ ਨੂੰ ਵਿਹਲ ਲੱਗੇ ਤਾਂ ਦਿਲ ਦੀਆਂ ਗੱਲਾਂ ਕਰੇ। ਜਦੋਂ ਪੰਜ ਸਾਲ ਪਹਿਲਾਂ ਗੱਲ-ਬਾਤ ਕੀਤੀ ਸੀ ਤਾਂ ਉਸ ਨੇ ਦੱਸਿਆ ਸੀ ਕਿ ਉਹਨੇ ਆਪਣੇ ਇਕ ਓਪੇਰੇ ਵਿਚ ਪਹਾੜਾ ਸਿੰਘ ਦਾ ਰੋਲ ਕੀਤਾ ਸੀ, ਤੇ ਮੈਨੂੰ ਲੱਗਾ ਸੀ ਕਿ ਉਹ ਪੰਜਾਬੀ ਥੀਏਟਰ ਦਾ ਹੀ ਪਹਾੜਾ ਸਿੰਘ ਹੈ। ਹੁਣ ਵੀ ਉਸ ਅੰਦਰਲਾ ਜਜ਼ਬਾ ਉਨਾ ਹੀ ਤਿੱਖਾ ਤੇ ਅਮੀਰ ਹੈ। ਉਹ ਚਾਨਣ ਦਾ ਵਣਜਾਰਾ ਪ੍ਰਤੀਤ ਹੁੰਦਾ ਹੈ। ਹੁਣ ਉਸ ਦਾ ਨਾਮ ਤੇਰਾ ਸਿੰਘ ਚੰਨ ਦੀ ਥਾਂ ਤੇਰਾ ਸਿੰਘ ਧੰਨ ਰੱਖਣ ਨੂੰ ਜੀ ਕਰਦਾ ਹੈ।

ਸੰਯੋਗ ਦੀ ਹੀ ਗੱਲ ਸਮਝੋ ਕਿ ਆਜ਼ਾਦੀ ਤੋਂ ਬਾਅਦ ਦਾ ਬਹੁਤਾ ਪੰਜਾਬੀ ਥੀਏਟਰ ਜਿਹੜਾ ਕਿ ਇਪਟਾ ਥੀਏਟਰ ਵੀ ਕਿਹਾ ਜਾ ਸਕਦਾ ਹੈ, ਬਠਿੰਡੇ ਦੀ ਧਰਤੀ ਤੇ ਪੈਦਾ ਹੋਇਆ। ਜਗਦੀਸ਼ ਫਰਿਆਦੀ, ਜੋਗਿੰਦਰ ਬਾਹਰਲਾ, ਹੁਕਮ ਚੰਦ ਖਲੀਲੀ, ਬਲਵੰਤ ਗਾਰਗੀ ਆਦਿ ਸਾਰੇ ਨਾਮ ਕਿਸੇ ਨਾ ਕਿਸੇ ਤਰ੍ਹਾਂ ਬਠਿੰਡੇ ਨਾਲ ਜੁੜੇ ਹੋਏ ਹਨ। ਤੇਰਾ ਸਿੰਘ ਚੰਨ ਵੀ ਕਮਿਊਨਿਸਟ ਪਾਰਟੀ ਤੇ ਬੈਨ ਹੋਣ ਕਰਕੇ 1948 ਵਿਚ ਜਲੰਧਰ ਤੋਂ ਗ੍ਰਿਫ਼ਤਾਰ ਹੋ ਗਿਆ ਤੇ ਦੋ ਸਾਲ ਬਾਅਦ ਰਿਹਾ ਹੋਣ ਤੋਂ ਪਿੱਛੋਂ ਆਪਣੀ ਭੂਆ ਦੇ ਕੋਲ ਬਠਿੰਡੇ ਚਲਾ ਗਿਆ। ਉਥੇ ਹੀ ਖਲੀਲੀ, ਫਰਿਆਦੀ ਤੇ ਬਾਬਾ ਸੰਤ ਰਾਮ ਉਸਦੇ ਸੰਪਰਕ ਵਿਚ ਆ ਗਏ ਜੋ ਕਿ ਰਾਮ ਲੀਲਾ ਖੇਡਿਆ ਕਰਦੇ ਸਨ। ਤੇਰਾ ਸਿੰਘ ਚੰਨ ਦੀ ਪੰਜਾਬੀ ਥੀਏਟਰ ਨੂੰ ਇਤਿਹਾਸਿਕ ਦੇਣ ਇਹ ਹੈ ਕਿ ਉਸ ਨੇ ਇਨ੍ਹਾਂ ਸਾਰੇ ਸੱਜਣਾਂ ਨੂੰ ਰਾਮ ਲੀਲਾ ਦੇ ਨਾਲ ਨਾਲ ਪੰਜਾਬੀ ਥੀਏਟਰ ਕਰਨ ਵੀ ਲਾ ਦਿੱਤਾ। ਅਸਲ ਵਿਚ ਤੇਰਾ ਸਿੰਘ ਚੰਨ ਜਿੱਥੇ ਵੀ ਰਿਹਾ ਉਸ ਨੇ ਪੰਜਾਬੀ ਥੀਏਟਰ ਦੀ ਜਾਗ ਲਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਚੰਨ ਉਨ੍ਹਾਂ ਵਿਚੋਂ ਹੈ ਜਿਨ੍ਹਾਂ ਨੇ ਆਪ ਭਾਵੇਂ ਉਨਾ ਕੰਮ ਨਹੀਂ ਕੀਤਾ ਪਰ ਆਪਣੇ ਯਤਨਾਂ ਨਾਲ ਬਹੁਤ ਸਾਰੇ ਲੋਕਾਂ ਪਾਸੋਂ ਕੰਮ ਕਰਵਾਇਆ ਹੈ। ਥੀਏਟਰ ਦੇ ਨਾਲ ਨਾਲ ਸਾਹਿਤਿਕ ਖੇਤਰਾਂ ਵਿਚ ਵੀ ਉਸ ਦਾ ਕੰਮ ਇਸੇ ਪ੍ਰਕਾਰ ਦਾ ਹੈ।

ਜੋਗਿੰਦਰ ਬਾਹਰਲਾ, ਜਗਦੀਸ਼ ਫਰਿਆਦੀ ਤੇ ਖਲੀਲੀ ਦੀ ਤਰ੍ਹਾਂ ਚੰਨ ਨੇ ਵੀ ਆਪਣੇ ਥੀਏਟਰ ਲਈ ਓਪੇਰੇ ਲਿਖੇ। ਸਾਹਿਤਕ ਮੱਸ ਹੋਣ ਕਾਰਨ ਉਸ ਨੇ ਦੂਜਿਆਂ ਦੇ ਉਲਟ ਆਪਣੀਆਂ ਲਿਖਤਾਂ ਨੂੰ ਸੰਭਾਲ ਲਿਆ ਤੇ ਸਾਹਿਤ ਵਿਚ ਆਪਣਾ ਨਾਮ ਸੁਰਖਿਅਤ ਕਰ ਲਿਆ। 'ਲੱਕੜ ਦੀ ਲੱਤ' ਉਸ ਦਾ ਪਹਿਲਾ ਓਪੇਰਾ ਹੈ ਜੋ ਕਿ ਮੂਲ ਰੂਪ ਵਿਚ ਇਕ ਨਜ਼ਮ ਹੀ ਸੀ। ਇਹ ਨਜ਼ਮ ਉਸ ਨੇ ਅਮਨ ਲਹਿਰ ਨਾਲ ਸੰਬੰਧਿਤ ਹੋ ਕੇ ਲਿਖੀ ਸੀ। ਉਹ ਦੂਜੀ ਵਿਸ਼ਵ ਜੰਗ ਦੇ ਮਾਰੂ ਨਤੀਜਿਆਂ ਤੋਂ ਲੋਕਾਂ ਨੂੰ ਭਲੀ ਭਾਂਤ ਜਾਣੂ ਕਰਵਾ-ਉਣਾ ਚਾਹੁੰਦਾ ਸੀ। ਇਹ ਓਪੇਰਾ ਜਦੋਂ ਪਹਿਲੀ ਵਾਰ ਬਠਿੰਡੇ ਵਿਚ ਖੇਡਿਆ ਗਿਆ ਤਾਂ ਇਸ ਵਿਚ ਫੌਜਣ ਦਾ ਮੁੱਖ ਰੋਲ ਪ੍ਰਸਿੱਧ ਗਾਇਕਾ ਸੁਰਿੰਦਰ ਕੌਰ ਨੇ ਕੀਤਾ ਸੀ। ਤੇ ਇਸ ਦੀਆਂ ਸਾਰੀਆਂ ਧੁਨਾਂ ਹੁਕਮ ਚੰਦ ਖਲੀਲੀ ਨੇ ਬਣਾਈਆਂ। 'ਦਿਲ ਦੇ ਪੰਘੂੜੇ ਤੇਰੀ ਯਾਦ ਖਿਡਾਵਾਂ ਮਾਹੀਆ' ਤੇ 'ਤੋਪਾਂ ਦੀ ਆਵਾਜ਼ ਭੈੜੀ ਸੁੱਤੇ ਨੂੰ ਜਗਾਵੇ ਨਾ' ਦੇ ਬੋਲਹੁਣ ਵੀ ਚੰਨ ਉਸੇ ਹਸਰਤ ਨਾਲ ਬੋਲਦਾ ਹੈ ਜਿਸ ਨਾਲ ਕਿ ਉਸ ਨੇ ਲਿਖੇ ਹੋਣਗੇ। ਫਰਿਆਦੀ ਨੇ ਇਸ ਨਾਟਕ ਵਿਚ ਫ਼ੌਜੀ ਦੀ ਅਹਿਮ ਭੂਮਿਕਾ ਨਿਭਾਈ ਸੀ। ਬਹੁਤ ਸਾਰੇ ਪਾਠਕਾਂ ਨੂੰ ਸ਼ਾਇਦ ਇਸ ਗੱਲ ਦਾ ਪਤਾ ਨਾ ਹੋਵੇ ਕਿ ਸੁਰਿੰਦਰ ਕੌਰ ਉਨ੍ਹਾਂ ਦਿਨਾਂ ਵਿਚ ਕਮਿਊਨਿਸਟ ਪਾਰਟੀ ਦੇ ਪ੍ਰੋਗਰਾਮਾਂ ਵਿਚ ਗਾਉਂਦੀ ਹੁੰਦੀ ਸੀ। ਚੰਨ ਅਨੁਸਾਰ ਉਸ ਸਮੇਂ ਬਲਵੰਤ ਗਾਰਗੀ ਵੀ ਪ੍ਰਗਤੀਵਾਦੀ ਵਿਚਾਰਧਾਰਾ ਦਾ ਲੇਖਕ ਸੀ ਜੋ ਕਿ ਬਠਿੰਡੇ ਦਾ ਹੀ ਹੈ। ਉਸ ਰਾਹੀਂ ਹੀ ਚੰਨ, ਫਰਿਆਦੀ ਤੇ ਖਲੀਲੀ ਦੀ ਸੁਰਿੰਦਰ ਕੌਰ ਨਾਲ ਸਾਂਝ ਪਈ ਸੀ। ਆਪਣੇ ਗੀਤਾਂ ਨੂੰ ਓਪੇਰੇ ਦੇ ਰੂਪ ਵਿਚ ਢਾਲਣ ਪਿੱਛੇ ਉਸ ਦੀ ਉਹ ਪ੍ਰੇਰਨਾ ਹੈ ਜੋ ਉਸ ਨੇ ਸ਼ੀਲਾ ਭਾਟੀਆ ਦੇ ਐਕਸ਼ਨ ਗੀਤਾਂ ਵਿਚੋਂ ਪ੍ਰਾਪਤ ਕੀਤੀ। ਇਸ ਤਰ੍ਹਾਂ ਅਸੀਂ ਇਹ ਕਹਿ ਸਕਦੇ

ਹਾਂ ਕਿ ਜੋਗਿੰਦਰ ਬਾਹਰਲਾ ਦਾ ਬੰਬਈ ਤੋਂ ਪ੍ਰਾਪਤ ਕੀਤੀ ਪ੍ਰੇਰਨਾ, ਚੰਨ ਦੀ ਸ਼ੀਲਾ ਭਾਟੀਆ ਤੋਂ ਲਿਆ ਉਤਸ਼ਾਹ ਤੇ ਬਠਿੰਡਾ ਵਿਚ ਫਰਿਆਦੀ, ਮੰਤ ਰਾਮ ਤੇ ਖਲੀਲੀ ਦੀ ਰਾਮਾਇਣ-ਸਾਧਨਾ ਰਲ-ਮਿਲ ਕੇ ਪੰਜਾਬ ਦਾ ਉਪੇਰਾ ਅਤੇ ਇਪਟਾ-ਲਹਿਰ ਬਣਦੇ ਹਨ।

'ਲੱਕੜ ਦੀ ਲੱਤ' ਤੋਂ ਬਾਅਦ ਚੰਨ ਦੀ ਉਪੇਰਾ ਯਾਤਰਾ ਤੇਜ਼ੀ ਨਾਲ ਤੁਰ ਪਈ। 'ਅਮਰ ਪੰਜਾਬ' ਵਿਚ ਉਸ ਨੇ ਸਾਂਝੇ, ਭਰਪੂਰ ਤੇ ਹੱਸਦੇ ਗਾਉਂਦੇ ਪੰਜਾਬ ਦੇ ਗੀਤ ਗਾਏ ਅਤੇ ਅੰਗਰੇਜ਼ੀ ਰਾਜ ਦੇ ਪਤਨ ਨੂੰ ਉਘਾੜਿਆ। ਫਿਰ 'ਆਖਰੀ ਪੜਾਅ' ਤੇ 'ਨੀਲ ਦੀ ਸ਼ਹਿ-ਜ਼ਾਦੀ' ਲਿਖੇ। ਇਸੇ ਤਰ੍ਹਾਂ 'ਸਾਜ਼ਿਸ਼' ਵਿਚ ਚੰਨ ਨੇ ਸ਼ੇਖ ਅਬਦੁਲਾ ਦੀ ਗੱਲ ਕੀਤੀ। ਪਰ ਪਿੱਛੋਂ ਉਸ ਦੀ ਪਾਰਟੀ ਨੇ ਸ਼ੇਖ ਬਾਰੇ ਆਪਣੀ ਰਾਏ ਬਦਲ ਲਈ। ਜਦੋਂ ਚੰਨ ਜੀ ਨੂੰ ਮੈਂ ਪੁਛਿਆ ਕਿ ਪਾਰਟੀਆਂ ਦੇ ਕਹਿਣ ਤੇ ਲਿਖੇ ਇਹੋ ਜਿਹੇ ਸਾਹਿਤ ਦਾ ਕੀ ਅਰਥ ਹੈ ਜੋ ਕਿ ਪਾਰਟੀ ਦੇ ਫ਼ੈਸਲਿਆਂ ਵਿਚ ਤਬਦੀਲੀ ਨਾਲ ਹਾਸੋਹੀਣਾ ਹੋ ਜਾਂਦਾ ਹੈ। ਚੰਨ ਨੇ ਇਸ ਦੇ ਉਤਰ ਵਿਚ ਵੀ ਪਾਰਟੀ ਦੀ ਹੀ ਪ੍ਰਸੰਸਾ ਕੀਤੀ ਤੇ ਦੱਸਿਆ ਕਿ ਉਨ੍ਹਾਂ ਦੀ ਪਾਰਟੀ ਦੀ ਇਹ ਵਡਿਆਈ ਹੈ ਜੋ ਆਪਣੀਆਂ ਗਲਤੀਆਂ ਨੂੰ ਤਸਲੀਮ ਕਰਕੇ ਉਨ੍ਹਾਂ ਵਿਚ ਸੁਧਾਰ ਕਰ ਸਕਦੀ ਹੈ। ਉਹਨੇ ਦੱਸਿਆ ਕਿ ਪਾਰਟੀਆਂ ਵਿਚ ਅਜਿਹੇ 'ਕਲਾ ਪ੍ਰੇਮੀ' ਵੀ ਹੁੰਦੇ ਹਨ ਜੋ ਅਕਾਰਨ ਹੀ ਕਲਾਕਾਰ ਨਾਲ ਆਢਾ ਲੈ ਕੇ ਬਹਿ ਜਾਂਦੇ ਹਨ। ਇਕ ਵੇਰ ਰੀਪਬਲਿਕ ਕਾਲਿਜ ਅੰਮ੍ਰਿਤਸਰ ਵਿਚ ਚੰਨ ਨੇ ਹੀਰ ਦੀ ਕਬਰ ਤੇ ਰਾਂਝੇ ਨੂੰ ਜਦੋਂ ਡੇਗਿਆ ਤੇ ਇਕ ਪਾਰਟੀ ਬਾਸ ਨੂੰ ਇਹ ਤਕਲੀਫ ਸੀ ਕਿ ਚੰਨ ਨੇ ਇਕ ਕੁੜੀ ਉਤੇ ਮੁੰਡਾ ਕਿਉਂ ਡੇਗ ਦਿਤਾ ਹੈ। ਚਨ ਨੇ ਸਮਝਾਇਆ ਕਿ ਅਸਲ ਵਿਚ ਤਾਂ ਦੋਵੇਂ ਹੀ ਕੁੜੀਆਂ ਨੇ। ਪਰ ਸਮੁੱਚੇ ਤੌਰ ਤੇ ਚੰਨ ਆਪਣੀ ਪਾਰਟੀ ਦੀ ਸਭਿਆਚਾਰਕ ਨੀਤੀ ਦਾ ਖੁਲ੍ਹਾ ਤੇ ਭਰਪੂਰ ਪ੍ਰਸੰਸਕ ਹੈ। ਉਸ ਨੂੰ ਮੈਂ ਇਕ ਔਖੇ ਸਵਾਲ ਦੇ ਸਾਮ੍ਹਣੇ ਵੀ ਖੜਾ ਕੀਤਾ : ਕੀ ਕਾਰਨ ਹੈ ਕਿ ਜੋਗਿੰਦਰ ਬਾਹਰਲਾ, ਜਗਦੀਸ਼ ਫਰਿਆਦੀ, ਬਲਵੰਤ ਗਾਰਗੀ, ਸ਼ੀਲਾ ਭਾਟੀਆ, ਸੁਰਿੰਦਰ ਕੌਰ, ਪ੍ਰੋ: ਨਿਰੰਜਨ ਮਾਨ ਵਰਗੇ ਲੋਕ ਜੋ ਅੱਜ ਤੋਂ 30 ਸਾਲ ਪਹਿਲਾਂ ਪਾਰਟੀ ਲਈ ਥੀਏਟਰ ਕਰ ਰਹੇ ਸਨ ਤੇ ਅੱਜ ਕੇਵਲ ਤੇਰਾ ਸਿੰਘ ਹੁਰੀਂ ਹੀ ਇਹ ਕੰਮ ਕਰ ਰਹੇ ਹਨ ? ਚੰਨ ਹੁਰਾਂ ਨੇ ਸਭ ਬਾਰੇ ਥੋੜ੍ਹਾ ਥੋੜ੍ਹਾ ਚਾਨਣ ਪਾਇਆ। ਤੇ ਨਤੀਜਾ ਇਹ ਕਢਿਆ ਕਿ ਛੱਡਣ ਵਾਲੇ ਲੋਕਾਂ ਵਿਚ ਸਿਰੜ ਤੇ ਦ੍ਰਿੜਤਾ ਦੀ ਘਾਟ ਸੀ ਤੇ ਕੁਝ ਕੁ ਨੈਤਿਕ ਕਮਜ਼ੋਰੀਆਂ ਸਨ।

ਮੇਰਾ ਸਵਾਲ ਸੀ : "ਕੀ ਇਹ ਕਾਰਨ ਤਾਂ ਨਹੀਂ ਕਿ ਪਾਰਟੀ ਉਨ੍ਹਾਂ ਦਿਨਾਂ ਵਿਚ ਇਪਟਾ ਦੇ ਮਾਮਲੇ ਤੇ ਵਧੇਰੇ ਸੰਕੀਰਨ ਸੀ ਤੇ ਅੱਜ ਵਾਂਗ ਦੂਸਰੇ ਕੰਮ ਕਰਨ ਵਾਲਿਆਂ ਪ੍ਰਗਤੀ-ਵਾਦੀ ਕਲਾਕਾਰਾਂ ਨੂੰ ਨਹੀਂ ਸੀ ਅਪਨਾਉਂਦੀ ? ਤੇ ਇਉਂ ਜਿਹੜੇ ਲੋਕ ਇਪਟਾ ਦੇ ਅਧੀਨ ਕੰਮ ਕਰਦੇ ਸਨ ਉਨ੍ਹਾਂ ਨੂੰ ਆਪਣੀ ਸ਼ਖਸੀ ਆਜ਼ਾਦੀ ਦੇ ਖੁਸਣ ਦਾ ਡਰ ਰਹਿੰਦਾ ਸੀ ?" ਇਕ ਸੁਹਿਰਦ ਪਾਰਟੀ ਮੈਂਬਰ ਦੀ ਤਰ੍ਹਾਂ ਚੰਨ ਨੇ ਇਸ ਸਵਾਲ ਨੂੰ ਕੁਝ ਹੋਰ ਗੱਲਾਂ ਵਿਚ ਦੱਬ ਦੇਣਾ ਹੀ ਯੋਗ ਸਮਝਿਆ। ਹੈ ਵੀ ਠੀਕ, ਹੁਣ ਹਰ ਗੱਲ ਦਾ ਉੱਤਰ ਤਾਂ ਤੇਰਾ



ਸਿੰਘ ਚੰਨ ਨੇ ਹੀ ਨਹੀਂ ਦੇਣਾ। ਉਸ ਦੀ ਵੀ ਹਰ ਇਨਸਾਨ ਦੀ ਤਰ੍ਹਾਂ ਇਕ ਸੀਮਾਂ ਹੈ ਤੇ ਉਸ ਨੇ ਆਪਣੀ ਸੀਮਾਂ ਵਿਚੋਂ ਹੀ ਸਮਰਥਾ ਪਛਾਣੀ ਹੈ। ਇਹ ਉਸ ਦੇ ਜੀਵਨ ਪ੍ਰਤੀ ਆਸ਼ਾਵਾਦੀ ਰਵੱਈਏ ਦਾ ਸਹਿਜ ਨਤੀਜਾ ਹੈ। ਜਿੱਥੇ ਉਸ ਦੇ ਉਪਰੋਕਤ ਹਮਉਮਰ ਸਾਥੀ ਅੱਜਕਲ੍ਹ ਲਗਪਗ ਖਾਮੋਸ਼ ਹੋਏ ਬੈਠੇ ਹਨ ਉਥੇ ਤੇਰਾ ਸਿੰਘ ਚੰਨ ਜੀਵਨ ਵਿਚ ਸ਼ੁਰੂ ਕੀਤੇ ਹਰ ਕਾਰਜ ਦੇ ਰੂਬਰੂ ਹੈ। ਉਸਦਾ ਸੱਜਰਾ ਗੀਤ-ਨਾਟ 'ਸਾਂਝਾ ਵਿਹੜਾ' ਪਿਛਲੇ ਮੰਚਣ ਵਿਚ ਹੀ ਛਪਿਆ ਹੈ। ਪੰਜਾਬ ਇਪਟਾ ਨੂੰ ਮੁੜ ਆਪਣੇ ਪੈਰਾਂ ਤੇ ਖੜਾ ਕਰਨ ਲਈ ਉਹ ਵੱਡੀ ਪੱਧਰ ਤੇ ਕੋਸ਼ਿਸ਼ ਕਰ ਰਿਹਾ ਹੈ। ਇਸੇ ਸਿਲਸਿਲੇ ਵਿਚ ਪਿੱਛੇ ਜੇਹੇ ਕੈਫ਼ੀ ਆਜ਼ਮੀ ਦੀ ਅਗਵਾਈ ਵਿਚ ਸਰਬ ਭਾਰਤੀ ਪੱਧਰ ਦੇ ਇਕ ਡੈਲੀਗੇਸ਼ਨ ਨੇ ਪੰਜਾਬ ਦਾ ਦੌਰਾ ਕੀਤਾ ਅਤੇ ਪੰਜਾਬ ਵਿਚ ਵੱਖ ਵੱਖ ਥਾਵਾਂ ਤੇ ਇਪਟਾ ਨਾਲ ਅਤੇ ਸੰਗੀਤ ਮੇਲੇ ਆਯੋਜਿਤ ਕੀਤੇ ਗਏ।

ਬਹੁਤੇ ਲੋਕ ਤੇਰਾ ਸਿੰਘ ਚੰਨ ਦੀ ਤਾਕਤ ਇਕ ਨਾਟਕਕਾਰ, ਨਿਰਦੇਸ਼ਕ ਜਾਂ ਰੰਗ-ਕਰਮੀ ਦੇ ਰੂਪ ਵਿਚ ਨਹੀਂ ਬਲਕਿ ਇਕ ਪ੍ਰਬੰਧਕ ਦੇ ਰੂਪ ਵਿਚ ਦੇਖਦੇ ਹਨ। ਇਹੋ ਕਾਰਨ ਹੈ ਕਿ ਚੰਨ ਦੇ ਬਹੁਤੇ ਉਪੇਰੇ ਇਕ ਦੋ ਵਾਰ ਹੀ ਖੇਡੇ ਜਾ ਸਕੇ ਤੇ ਇਸ ਦੇ ਉਲਟ ਬਾਹਰਲਾ ਦੀਆਂ ਬੇਸ਼ੁਮਾਰ ਪ੍ਰੋਡਕਸ਼ਨਾਂ ਹੁੰਦੀਆਂ ਰਹੀਆਂ। ਕੁਝ ਲੋਕਾਂ ਨੂੰ ਇਹ ਵੀ ਇਤਰਾਜ਼ ਹੈ ਕਿ ਚੰਨ ਕਿਉਂਕਿ ਸਫਲ ਪ੍ਰਬੰਧਕ ਹੈ ਇਸ ਲਈ ਆਪਣਾ ਵਧੇਰੇ ਚਰਚਾ ਕਰਵਾ ਜਾਂਦਾ ਹੈ। ਉਸ ਨੂੰ ਖਬਰਾਂ ਵਿਚ ਰਹਿਣਾ ਆਉਂਦਾ ਹੈ। ਇਹ ਠੀਕ ਹੈ, ਤੇ ਅਸੀਂ ਇਸ ਦਾ ਇਕ ਕਾਰਨ ਇਹ ਵੀ ਦੇਖ ਰਹੇ ਹਾਂ ਕਿ ਉਸ ਵਿਚ ਲਗਾਤਾਰਤਾ ਅਤੇ ਮੰਤਵ ਪ੍ਰਤੀ ਸੁਹਿਰਦਤਾ ਦੇ ਗੁਣ ਵੀ ਸ਼ਾਮਿਲ ਹਨ। ਉਹ ਨਸ਼ੇ-ਪਾਣੀ ਤੋਂ ਵੀ ਮੁਕਤ ਹੈ—ਇਸ ਲਈ ਉਸ ਨੂੰ ਸਮੇਂ ਦੀ ਘਾਟ ਹੋਰਾਂ ਨਾਲੋਂ ਘੱਟ ਹੈ।

ਉਹ ਅਮਰਜੀਤ ਗੁਰਦਾਸਪੁਰੀ, ਸੁਰਿੰਦਰ ਕੌਰ ਤੇ ਪ੍ਰੋ. ਨਿਰੰਜਨ ਮਾਨ ਦਾ ਜ਼ਿਕਰ ਮੋਹ ਨਾਲ ਕਰਦਾ ਹੈ। ਬਾਹਰਲਾ ਤੇ ਫਰਿਆਦੀ ਦੇ ਕੰਮ ਤੋਂ ਉਹ ਮੁਨਕਰ ਨਹੀਂ, ਪਰ ਸਮ-ਝਦਾ ਹੈ ਕਿ ਉਸ ਨੇ ਵੀ ਉਨ੍ਹਾਂ ਜਿੰਨਾ ਹੀ ਕੰਮ ਕੀਤਾ ਹੈ। ਉਸ ਨੂੰ ਅਜੋਕੇ ਪੰਜਾਬੀ ਥੀਏਟਰ ਤੋਂ ਬਹੁਤ ਹੀ ਜ਼ਿਆਦਾ ਆਸਾਂ ਹਨ। ਉਸਦਾ ਖਿਆਲ ਹੈ ਕਿ ਪੰਜਾਬੀ ਨਾਟਕ ਨੂੰ ਆਪਣੇ ਕਲਾ ਕੌਸ਼ਲ ਦੇ ਪੱਖ ਨੂੰ ਹੋਰ ਵੀ ਨਿਖਾਰਨ ਦੀ ਲੋੜ ਹੈ। ਉਹ ਚਾਹੁੰਦਾ ਹੈ ਕਿ ਪੰਜਾਬੀ ਨਾਟਕ ਨਾਅਰੇਬਾਜ਼ੀ ਕਰਨ ਤੋਂ ਬਿਨਾਂ ਸੰਦੇਸ਼ ਦੇਵੇ। ਉਹ ਗੁਰਸ਼ਰਨ ਸਿੰਘ ਦੇ ਕੰਮ ਦੀ ਇੱਜ਼ਤ ਕਰਦਾ ਹੈ ਤੇ ਇਪਟਾ ਲਹਿਰ ਵਿਚ ਉਸਦੇ ਨਾਟਕਾਂ ਨੂੰ ਵੀ ਜੀ ਆਇਆਂ ਨੂੰ ਕਹਿੰਦਾ ਹੈ।

ਤੇਰਾ ਸਿੰਘ ਚੰਨ ਹਵਾ ਦਾ ਅਜਿਹਾ ਬੁੱਲਾ ਹੈ ਜੋ ਹਰ ਪਾਸੇ ਉਡਦਾ ਫਿਰਦਾ ਹੈ। ਪਰ ਬੁੱਲੇ ਹਨੇਰੀ ਨਹੀਂ ਬਣ ਸਕਦੇ, ਝੱਖੜ ਨਹੀਂ ਝੁਲਾ ਸਕਦੇ। ਉਸ ਨੂੰ ਆਪਣੇ ਵਰਗੇ ਬਹੁਤ ਸਾਰੇ ਚੰਨਾਂ ਦੀ ਲੋੜ ਹੈ। ਉਸਨੂੰ ਚਾਹੀਦਾ ਹੈ ਕਿ ਉਹ ਰੁੱਸੇ ਹੋਏ ਬਾਹਰਲਿਆਂ ਤੇ ਫਰਿਆਦੀਆਂ ਨੂੰ ਮਨਾਵੇ, ਚੁੱਪ ਵੱਟੀ ਬੈਠੇ ਗੁਰਦਾਸਪੁਰੀਆਂ, ਮਾਨਾਂ ਤੇ ਸੁਰਿੰਦਰ ਕੌਰਾਂ ਨੂੰ

ਬੁਲਾਵੇ, ਕੰਮ ਕਰ ਰਹੇ ਗਾਰਗੀਆਂ ਤੇ ਸ਼ੀਲਾ ਭਾਟੀਆਂ ਨਾਲ ਸੰਵਾਦ ਰਚਾਵੇ। ਇਸ ਸਭ ਕੁਝ ਲਈ ਸਾਰਿਆਂ ਦਾ ਪਾਰਟੀ ਮੈਂਬਰ ਹੋਣਾ ਜ਼ਰੂਰੀ ਨਹੀਂ-ਕਲਾ ਤੇ ਸਭਿਆਚਾਰ ਦੇ ਭਾਈਵਾਲ ਹੋਣਾ ਹੀ ਕਾਫ਼ੀ ਹੈ। ਜੇ ਉਹ ਸੋਚਦਾ ਹੈ ਕਿ ਆਕਾਸ਼ ਵਿਚ ਚੰਨ ਇਕ ਹੀ ਕਾਫ਼ੀ ਹੈ ਤਾਂ ਉਹ ਬਾਕੀਆਂ ਨੂੰ ਸੂਰਜਾਂ ਤੇ ਤਾਰਿਆਂ ਦਾ ਦਰਜਾ ਦੇ ਸਕਦਾ ਹੈ। ਮਸਲਾ ਤਾਂ ਹਨੇਰੇ ਨਾਲ ਲੜਨ ਤੇ ਚਾਨਣ ਦੇਣ ਦਾ ਹੀ ਹੈ।

●




ਕਲਾਕਾਰ : ਧਾਲੀ ਭੁਪਿੰਦਰ



ਦਰਸ਼ਨ ਮਿਤਵਾ ਪੰਜਾਬੀ ਦਾ ਜਾਣਿਆਂ-ਪਛਾਣਿਆਂ ਗਲਪਕਾਰ ਤੇ ਨਾਟਕਕਾਰ ਹੈ। ਉਸ ਦੇ ਲਘੂ ਨਾਟਕ ਅਕਸਰ ਰੰਗ-ਮੰਚੀ ਮੁਕਾਬਲਿਆਂ ਵਿਚ ਦੇਖਣ ਨੂੰ ਮਿਲਦੇ ਹਨ। ਇਹ ਉਸਦਾ ਪਹਿਲਾ ਵੱਡਾ ਨਾਟਕ ਹੈ।

0

0

## ਬਦਲੇ ਖੋਰੀਆਂ ਰਾਤਾਂ

### ਦਰਸ਼ਨ ਮਿਤਵਾ

0

### ਪਾਤਰ

ਕਾਕੀ, ਸੰਤੀ, ਭੰਤੀ [ਕਾਕੀ ਦੀ ਮਾਂ], ਪਾਸ਼ੋ, ਬਾਬੂ [ਕਾਕੀ ਦੇ ਘਰ ਵਾਲਾ], ਘੁਮੰਡੀ, ਮਾਘੀ, ਦੀਨਾ, ਨਿੱਕਾ, ਨੰਦ [ਪਾਸ਼ੋ ਦੇ ਘਰ ਵਾਲਾ], ਗੁੱਜਰ [ਕਾਕੀ ਦਾ ਬਾਪੂ], ਜੰਗੀਰ ਕਾਲੂ [ਮਾਘੀ ਦਾ ਮੁੰਡਾ] ਅਤੇ ਅੰਦਰੋਂ ਪ੍ਰਭਾਵ ਪਾਉਣ ਲਈ ਕੁਝ ਕੁ ਆਵਾਜ਼ਾਂ।

0

### ਅੰਕ ਪਹਿਲਾ/ਦ੍ਰਿਸ਼ ਪਹਿਲਾ

[ਰੋਸ਼ਨੀ ਮੰਚ ਦੇ ਵਿਚਕਾਰ ਪਿੰਡ ਦੀ ਫਿਰਨੀ ਉਤੇ ਪੈਂਦੀ ਹੈ। ਬਾਬੂ ਨਸ਼ੇ ਦੀਆਂ ਗੋਲੀਆਂ ਨਾਲ ਰੱਜਿਆ ਹੋਇਆ ਪਿੰਡ ਦੀ ਫਿਰਨੀ ਦੇ ਖਿਲਕੁਲ ਵਿਚਕਾਰ ਮੂਧੇ ਮੂੰਹ ਡਿਗਿਆ ਪਿਆ ਹੈ। ਉਸ ਦੀ ਅੱਧੀ ਕੁ ਪੱਗ ਸਿਰ ਉਤੇ ਲਪੇਟੀ ਹੋਈ ਹੈ। ਪੱਗ ਦਾ ਇਕ ਸਿਰਾ ਗਾਰੇ ਨਾਲ ਲਿਬੜਿਆ ਹੋਇਆ ਹੈ ਜੋ ਕਿ ਉਸ ਦੇ ਪੈਰ ਵਿਚ ਫਸਿਆ ਹੋਇਆ ਹੈ। ਬਾਬੂ ਬਿਲਕੁਲ ਬੇਸੁਰਤ ਹੈ। ਉਸ ਦੇ ਇਕ ਪੈਰ ਵਿਚ ਜੁੱਤੀ ਹੈ ਅਤੇ ਇਕ ਪੈਰ ਨੰਗਾ ਹੈ। ਮਾਘੀ ਬਾਣੀਏਂ ਦਾ ਮੁੰਡਾ ਕਾਲੂ ਉਸ ਕੋਲ ਖੜਾ ਆਪਣੇ ਕੁੜਤੇ ਦੀ ਕੰਨੀ ਚੱਬੀ ਜਾ ਰਿਹਾ ਹੈ।]

ਪਿੱਠ ਭੂਮੀ : ਜੋਬਣ ਰੁੱਤੇ ਖੁਸ਼ੀਆਂ ਚੜ੍ਹੀਆਂ ਢੁਕ ਢੁਕ ਆਉਣ ਬਰਾਤਾਂ ।
ਗਲੀਆਂ ਦੇ ਵਿਚ ਵੰਡੀ ਸੀਰਨੀ ਭਰ ਭਰ ਆਪ ਪਰਾਤਾਂ ।
ਜਦ ਵਰ ਪਾਇਆ, ਮੇਚ ਨਾ ਆਇਆ ।
ਹਰ ਦਿਹੁੰ ਢਲੇ ਨਿਰਾਸਾ ।
ਹਉਕੇ-ਹੰਝੂ ਪੱਲੇ ਪੈ ਗਏ
ਤੇ ਬਦਲੇ ਖੋਰੀਆਂ ਰਾਤਾਂ.. ।

[ਫਿਰਨੀ ਵਿਚੋਂ ਉੱਚੀ ਉੱਚੀ ਬੋਲਦੀ ਕਾਕੀ ਆਉਂਦੀ ਹੈ। ਉਸ ਦੀ ਅਵਾਜ਼ ਮੰਚ ਤੋਂ ਪਿਛੋਂ ਹੀ ਆਉਣੀ ਸ਼ੁਰੂ ਹੋ ਜਾਂਦੀ ਹੈ। ਉਸ ਦੇ ਉੱਚੀ ਜਿਹੀ ਸਲਵਾਰ ਅਤੇ ਪੈਰੀਂ ਜੁੱਤੀ ਪਾਈ ਹੋਈ ਹੈ । ਸਿਰ ਉੱਪਰ ਲਏ ਦੁਪੱਟੇ ਦਾ ਇਕ ਹੱਥ ਨਾਲ ਅੱਧਾ ਕੁ ਘੱਲਾ ਮੂੰਹ ਉਪਰ ਕੀਤਾ ਹੋਇਆ ਹੈ ।]

ਕਾਕੀ : ਇਹਨੇ ਔਂਤਰੇ ਨੇ ਅੱਡ ਜਾਨ ਲੈ ਲੀ ਮਰੇ ਨਾ ਖਪੇ ਕਿਧਰੇ । ਸ਼ਰਮ ਨੀ ਆਉਂਦੀ ਇਹਨੂੰ ਢੈਅ ਜਾਣੇ ਨੂੰ । ਡੱਕ ਕੇ ਗੋਲੀਆਂ ਦਾ ਕਿਮੇਂ ਗਲੀਆਂ 'ਚ ਡਿਗਦਾ ਫ਼ਿਰਦੈ । ਮਰ ਕਿਉਂ ਨੀ ਜਾਂਦਾ ਇਹੋਜਾ, ਸਾਰੇ ਪਿੰਡ ਨੂੰ ਤਮਾਸ਼ਾ ਦਖਾਉਂਦੈ । ਜੇ ਕਿਤੇ ਮਰ ਜੇ, ਮਗਰੋਂ ਲਹਿਜੇ ਮੇਰੀ ਜੂਨ ਤਾਂ ਸੌਖੀ ਹੋ ਜੇ, ਆਜੇ ਇਹਨੂੰ ਕਿਸੇ ਦੀ ਆਈ......ਔਂਤਰੇ ਨੂੰ (ਬਾਬੂ ਨੂੰ ਹਿਲਾਉਂਦੀ ਹੈ) ਮਖਿਆਂ ਸੁਣਦੈ ਕਿ ਨਹੀਂ...ਪਟਦੀਆਂ ਮੈਂ ਮੈਂਗਲੀ ਬਾਣੀਏ ਦੇ ਜੁੰਡੇ, ਜੇ ਰੁੜ੍ਹ ਜਾਣਾ ਉਹੀ ਲਾਉਂਦੈ ਇਹੋ ਜੀਆਂ ਘਤੁੱਤਾਂ... ਉਹਨੂੰ ਅੱਜ ਮੈਂ ਦਸਦੀ ਆਂ ਮੇਰੇ ਪਿਉ ਦੇ ਸਾਲੇ ਨੂੰ...ਵੇ ਤੇਰਾ ਕੱਖ ਨਾ ਰਹੇ ਮੈਂਗਲਾ । ਤੈਨੂੰ ਦੋਨ੍ਹੀਂ ਜਹਾਨੀਂ ਢੋਈ ਨਾ ਮਿਲੇ ਕੰਜਰਾ ਲੀਡਰਾ ਕਿਸੇ ਥਾਂ ਦਿਆ ।...ਆ ਜਾਣ ਦੇ ਥਾਣੇਦਾਰ ਨੂੰ ਪਿੰਡ 'ਚ ਮੈਂ ਵਕਿਆਊਂ ਤੈਨੂੰ 'ਫੀਮ ਨਾਲੇ ਗੋਲੀਆਂ । ਫੇਰ ਦੇਖੀਂ ਜਦੋਂ ਠਾਣਾ ਚੜ੍ਹਾ ਕੇ ਲਿਆਂਦਾ (ਇਕਦਮ ਕਾਲੂ ਨੂੰ ਕੱਦ ਕੇ ਪੈਂਦੀ ਹੈ) ਵੇ ਐਥੇ ਖੜ੍ਹਾ ਕੀ ਤਮਾਸ਼ਾ ਦੇਖਦੈਂ, ਕੁਝ ਵੰਡੀਦੈ ਏਥੇ...ਜਾਨੈਂ ਕਿ ਨਹੀਂ (ਕਾਲੂ ਡਰ ਕੇ ਕੁੜਤੇ ਦੀ ਕੰਨੀ ਚਬਦਾ ਇਕ ਦੋ ਕਦਮ ਪਿਛਾਂਹ ਹੋ ਕੇ ਖੜ੍ਹਾ ਹੋ ਜਾਂਦਾ ਹੈ । ਕਾਕੀ ਦੀ ਨਜ਼ਰ ਬਾਬੂ ਦੇ ਨੰਗੇ ਪੈਰ ਉਤੇ ਪੈਂਦੀ ਹੈ) ਹਾਏ ਨੀ ਮੈਂ ਮਰ ਜਾਂ ਜਮਾਂ ਨਮੇਂ ਜੋੜੇ ਸੀ ਸਿੱਟ ਆਇਆ ਕਿਤੇ । ਹੁਣ ਕੱਲ ਨੂੰ ਮੰਗੀਂ ਹੋਰ, 'ਚੋ ਦੇਊਂ ਤੇਰੇ ਮੱਥੇ 'ਚ ਬਲਦੀ ਬਦਲੀ (ਮੱਥੇ ਉਤੇ ਹੱਥ ਮਾਰ ਕੇ ਡੁਸਕਣ ਲੱਗ ਪੈਂਦੀ ਹੈ) ਮੇਰੀ ਕਿਸਮਤ ਨੂੰ ਈ ਧਰਿਆ ਪਿਆ ਸੀ ਇਹੋਜਾ । ਰੱਬ ਵੀ ਜਾਣੀਂਦੀ ਵੈਰੀ ਹੋ ਗਿਆ । ਜਿੱਦੋਂ ਦੀ ਇਹਦੇ ਮਗਰ ਲੱਗੀ ਆਂ ਘੜੀ ਸੁਖ ਦਾ ਸਾਹ ਨੀ ਲਿਆ । ਏਸੇ ਦਾ ਸਿਆਪਾ ਨੀ ਮੁਕਦਾ ਸਾਰਾ ਦਿਨ (ਕਾਲੂ ਵੱਲ ਵੇਖ ਕੇ ਫੇਰ ਗਰਮ ਹੋ ਜਾਂਦੀ ਹੈ) ਵੇ ਏਥੋਂ ਕੀ ਅੱਗ ਭਾਲਦੈਂ



ਜਾਇ ਖਾਣਿਆਂ ਦਿਆ, ਕਿਉਂ ਤੱਤੜੀ ਨੂੰ ਤਪਾਉਣੈਂ ? ਜਾਹ ਵਗ ਜਾ ਆਪਣੇ ਘਰ ਨੂੰ, ਨਹੀਂ ਦੇਖ ਲੈ ਸੀਰਮੇ ਪੀ ਜੂੰ ਸੀਰਮੇ.. ਵਗ ਜਾ ਵਗ ਜਾ ਕੀ ਦੇਖਦੈਂ (ਕਾਲੂ ਡਰ ਕੇ ਥੋੜ੍ਹਾ ਜਿਹਾ ਹੋਰ ਪਿਛਾਂਹ ਨੂੰ ਹਟ ਜਾਂਦਾ ਹੈ) ਹੇ ਰੱਬਾ ਕਦੇ ਮੇਰੀ ਵੀ ਸੁਣ ਲੈ ਨਿਕਰਮੀ ਦੀ । ਚੱਕ ਲੈ ਇਹਨੂੰ ਪਰ੍ਹਾਂ (ਬਾਬੂ ਨੂੰ ਫੇਰ ਹਿਲਾਉਂਦੀ ਹੈ) ਕੋਈ ਨੀ ਆ ਜਾਣ ਦੇ ਬਾਪੂ ਨੂੰ ਵੀ ਕਦੇ ਉਹਨੂੰ ਬੀ ਪੁਛੂੰ ਬੀ ਬਾਪੂ ਆਹੀ ਐ ਤੇਰਾ ਗਭਰੂ ਜੁਆਨ ਮੁੰਡਾ ਜੀਹਦੀਆਂ ਤੂੰ ਮਾਂ ਕੋਲੇ ਸਿਫਤਾਂ ਕਰਦਾ ਨੀ ਸੀ ਥਕਦਾ ਹੁੰਦਾ । ਏਦੂੰ ਤਾਂ ਜ਼ਹਿਰ ਦੇ ਕੇ ਮਾਰ ਦਿੰਦਾ । ਜ਼ਮੀਨ ਈ ਜ਼ਮੀਨ ਦੇਖਲੀ, ਮੇਰੇ ਵੰਨੀ ਤਾਂ ਨੀ ਦੇਖਿਆ । ਜ਼ਮੀਨ ਤਾਂ ਇਹਨੇ ਕੁਛ ਵੀ ਦਿਨ ਨਾ ਛੱਡੀ (ਫਿਰਨੀ ਵਿਚੋਂ ਮਾਘੀ ਆਉਂਦਾ ਹੈ ਅਤੇ ਆ ਕੇ ਰੁੱਖ ਦੇ ਉਹਲੇ ਖੜ੍ਹ ਕੇ ਕਾਕੀ ਵੱਲ ਤਕਦਾ ਹੈ । ਕਾਕੀ ਦੀ ਨਜ਼ਰ ਉਸ ਉਤੇ ਪੈ ਜਾਂਦੀ ਹੈ) ਇਹ ਕਿਹੋ ਜਾ ਇਹ ਸਾਰਾ ਪਿੰਡ ਕੰਜਰ ਹੋ ਗਿਐ । ਕਿਸੇ ਦੀ ਅਮਦਾਦ ਤਾਂ ਕੀ ਕਰਾਉਣੀ ਸੀ ਸਗੋਂ ਲੁਕ ਲੁਕ ਤਮਾਸ਼ਾ ਦੇਖਦੈ । ਸ਼ਰਮ ਨੀ ਆਉਂਦੀ (ਮਾਘੀ ਅੱਖ ਬਚਾ ਕੇ ਖਿਸਕ ਜਾਂਦਾ ਹੈ । ਕਾਕੀ ਬਾਬੂ ਨੂੰ ਉਠਾਉਣ ਲਈ ਕਾਲੂ ਨੂੰ ਬੁਲਾਉਂਦੀ ਹੈ) ਵੇ ਆਈਂ ਵੇ...ਵੇ ਮਾਘੀ ਦਿਆ, ਆਈਂ ਵੇ ਹੀਰਿਆ.. ਮੇਰਾ ਸਿਆਣਾ ਪੁੱਤ ਛੁੜਾ ਕੇ ਆਈਂ ਵੇ ਘਰ ਤੱਕ...।

[ਕਾਲੂ ਅਤੇ ਕਾਕੀ ਬਾਬੂ ਨੂੰ ਉਠਾ ਕੇ ਤੋਰਦੇ ਹਨ]

ਨਿੱਤ ਗ਼ਮ ਦੀ ਸ਼ਾਮ ਢਲੇ, ਨਿੱਤ ਗ਼ਮ ਦੀ ਸ਼ਾਮ ਢਲੇ ।
ਸਾਡੇ ਮੁਕੱਦਰ ਵਿਚ ਨਾ ਇਕ ਵੀ, ਸੁੱਖ ਦੀ ਘੜੀ ਰਲੇ ।
ਨਿੱਤ ਗ਼ਮ ਦੀ ਸ਼ਾਮ ਢਲੇ......।

[ਮੰਚ ਉਤੇ ਹਨੇਰਾ ਹੁੰਦਾ ਹੈ]

## ਅੰਕ ਪਹਿਲਾ/ਦ੍ਰਿਸ਼ ਦੂਸਰਾ

[ਰੋਸ਼ਨੀ ਘੁਮੰਡੀ ਦੇ ਘਰ ਉਤੇ ਪੈਂਦੀ ਹੈ। ਘਰ ਦੇ ਇਕ ਪਾਸੇ ਨੂੰ ਕਰਕੇ ਇੱਟਾਂ ਦਾ ਚੁੱਲ੍ਹਾ ਬਣਿਆ ਹੋਇਆ ਹੈ । ਕੋਲ ਹੀ ਕੁਝ ਭਾਂਡੇ ਖਿੱਲਰੇ ਪਏ ਹੋਏ ਹਨ । ਤੇਲ ਵਾਲੀ ਖਾਲੀ ਬੋਤਲ ਤੇ ਕਪਾਹ ਦੀਆਂ ਛਿਟੀਆਂ ਦਾ ਥੱਬਾ ਇਕ ਪਾਸੇ ਨੂੰ ਕਰਕੇ ਰੱਖਿਆ ਹੋਇਆ ਹੈ। ਇਕ ਪਾਸੇ ਪੀਹੜੀ ਖੜ੍ਹੀ ਕੀਤੀ ਪਈ ਹੈ। ਉਹ ਆਪ ਮੰਜੇ ਦੀਆਂ ਦੌਣਾਂ ਕਸੀ ਜਾ ਰਿਹਾ ਹੈ। ਕਾਕੀ ਆਉਂਦੀ ਹੈ ਅਤੇ ਘੁਮੰਡੀ ਦੇ ਸਿਰਾਣੇ ਖੜ੍ਹ ਜਾਂਦੀ ਹੈ ।]

ਘੁਮੰਡੀ : ਬਹਿ ਜਾਹ ਕਾਕੀਏ ਆਏਂ ਕਿਉਂ ਖੜ੍ਹਗੀ ਜਿਮੇਂ ਕੁੱਟ ਕੇ ਭੱਜਣਾ ਹੁੰਦੈ (ਉਸ ਨੂੰ ਬੈਠਣ ਲਈ ਪੀੜ੍ਹੀ ਦਿੰਦਾ ਹੋਇਆ) ਲੈ ਆਹਾ ਪੀੜ੍ਹੀ ਲੈ ਲਾ, ਇਹਤੇ ਬਹਿ ਜਾ...ਚਾਹ ਪੀਮੇਂਗੀ...ਧਰਾਂ...?

ਕਾਕੀ : (ਬਹਿੰਦੀ ਹੋਈ) ਵੇ ਮੇਰੀਆਂ ਕਾਹਦੀਆਂ ਚਾਹਾਂ ਨੇ ।

ਘੁਮੰਡੀ : ਕੋਈ ਨੀ, ਕੋਈ ਚਾਹ ਪੀ ਕੇ ਲਿੱਸੀ ਨੀ ਹੁੰਦੀ ਤੂੰ। ਨਾਲੇ ਮੈਂ ਵੀ ਪੀ ਲੰ ਘੁੱਟ, ਕਦੋਂ ਦਾ ਧਰਦਾਂ ਧਰਦਾਂ ਕਰੀ ਜਾਂਦਾ ਸੀ, ਹੁਣ ਰਜ਼ਾਦਾ ਈ ਨਾਲੇ ਤੂੰ ਆਗੀ (ਮੰਜੇ ਦੀਆਂ ਦੌਣਾਂ ਕਸ ਕੇ ਖੜ੍ਹਾ ਹੁੰਦਾ ਹੈ। ਚੁੱਲ੍ਹੇ ਮੂਹਰੇ ਜਾ ਬਹਿੰਦਾ ਹੈ। ਚਿਮਟੇ ਨਾਲ ਵਿਚੋਂ ਸੁਆਹ ਕੱਢ ਕੇ ਛਿਟੀਆਂ ਦਾ ਰੁਗ ਲਾਉਂਦਾ ਹੈ, ਅੱਗ ਬਾਲਦਾ ਹੈ ਪਰ ਅੱਗ ਨਹੀਂ ਬਲਦੀ) ਛਿਟੀਆਂ ਵੀ ਗਿੱਲੀਆਂ ਪਈਆਂ ਨੇ ਮੇਰੇ ਪਤਿਔਰੇ ਦੀਆਂ, ਪਾਣੀ ਵਰਗੀਆਂ (ਤੇਲ ਦੀ ਬੋਤਲ ਚੁੱਕ ਕੇ ਵੇਖਦਾ ਹੈ) ਤੇਲ ਵੀ ਸਾਲਾ ਅੱਜ ਈ ਮੁੱਕਣਾ ਸੀ। ਕੱਲ ਦਾ ਲਿਔਣਾ-ਲਿਔਣਾ ਕਰੀ ਜਾਨਾਂ, ਪਰ ਘੌਲ-ਘੌਲ 'ਚ ਔਖੇ ਦੌਲ਼ੇ ਦੀ ਦੁਕਾਨ ਤੱਕ ਨੀ ਜਾਇਆ ਗਿਆ।

[ਘੁਮੰਡੀ ਧੂੰਏ ਨਾਲ ਭਰੀਆਂ ਅੱਖਾਂ ਪੂੰਝਦਾ ਹੈ]

ਕਾਕੀ : ਵੇ ਛੱਡ ਪਰ੍ਹਾਂ ਹੁਣ ਕੀ ਐ ਚਾਹ ਨੂੰ...।

ਘੁਮੰਡੀ : ਆਹੋ ਹੁਣ ਤਾਂ ਆਪੇ ਈ ਛਡਣੀ ਪਊ, ਹੋਰ ਦੱਸ ਫੇਰ ਕਿਵੇਂ ਆਈ ਸੀ ?

ਕਾਕੀ : ਵੇ ਕਿਮੇਂ ਆਉਣਾ ਸੀ, ਉਸ ਨਿਖੱਤੇ ਨੇ ਲਹੂ ਪੀ ਛੱਡਿਐ ਮੇਰਾ ਤਾਂ।

ਘੁਮੰਡੀ ! ਬਾਬੂ ਨੇ...?

ਕਾਕੀ : ਤੇ ਹੋਰ ! ਮੇਰਾਂ ਤਾਂ ਇਹ ਸਿਉਨੇ ਵਰਗੀ ਦੇਹ ਹਉਕਿਆਂ 'ਚ ਈ ਗਲਗੀ ...ਕਦੇ ਕਦੇ ਤਾਂ ਜਾਣੀਂ ਦੀ ਆਏਂ ਜੀਅ ਕਰਦਾ ਐ ਬੀ ਜ਼ਹਿਰ ਖਾ ਕੇ ਈ ਮਰ ਜਾਂ।

ਘੁਮੰਡੀ : ਦੇਖੀਂ ਕਿਤੇ ਇਹੋ ਜਾ ਕੰਮ ਕਰ ਬੈਠੇਂ।

ਕਾਕੀ : ਤੂੰ ਦੱਸ ਜੇ ਕਿਤੇ ਉਹੀ ਗੱਡਣ ਜੋਗਾ ਮਾੜਾ ਮੋਟਾ ਸਮਝ ਜਾਂਦਾ ਤਾਂ ਮੈਨੂੰ ਆਹਾ ਕੌੜੇ-ਤੁੰਮੇ ਤੋੜਨ ਦੀ ਕੀ ਲੋੜ ਸੀ। ਨਾਲੇ ਚੋਰੀ ਰੱਖਣੀ ਨਾਲੇ ਬਦਨਾਮੀ ਦਾ ਡਰ ! ਜਿੱਦੇਂ ਦਾ ਕਿਤੇ ਭਾਗਵੰਤੀ ਨੇ ਦੇਖਿਐ ਮੈਨੂੰ ਤੇਰੇ ਘਰੇ ਵੜਦੀ ਨੂੰ; ਸਾਰੇ ਪਿੰਡ 'ਚ ਫਿਰਗੀ ਸ਼ੌਂਕਣ ਮੇਰੀ।

ਘੁਮੰਡੀ : ਲੱਤਾਂ ਭੰਨ ਦਿੰਦੀ ਸਾਲੀ ਕੁਜਾਤ ਦੀਆਂ।' ਗਾਹਾਂ ਮੈਂ ਆਪੇ ਦੇਖ ਲੈਂਦਾ।

ਕਾਕੀ : ਉਹ ਤਾਂ ਮੈਂ ਉਹਦੇ ਨਾਲ ਇਕ ਦਿਨ ਇਹੋ ਜੀ ਕੁੱਤੇ ਖਾਣੀ ਕੀਤੀ, ਮੁੜ ਕੇ ਅੱਜ ਸਾਹ ਕਢਦੀਐ ਪਰ ਉਹ ਨੀ ਜਿਊਣ ਮਰਨ ਦਿੰਦਾ। ਔਹ ਪਿਐ ਗੋਲੀਆਂ ਦਾ ਰੱਜਿਆ, ਦੱਸ ਮੈਂ ਕੀ ਕਰਾਂ ?

ਘੁਮੰਡੀ : ਤੇਰਾ ਕੀ ਲੈਂਦਾ, ਸਗੋਂ ਪਿਆ ਰਿਹਾ ਕਰਨ ਦੇ ਡੱਕ ਕੇ। ਤੂੰ ਦੱਸ ਉਹ ਤੋਂ ਕੀ ਗਦ ਗੜ੍ਹਾਉਣੇ ਨੇ। ਆਪੇ ਮਰਜੂ ਸਾਲਾ ਕਦੇ ਅ ਈ।

ਕਾਕੀ : ਵੇ ਸੋਚਿਆ ਤਾਂ ਮੈਂ ਵੀ ਬਹੁਤ ਵਾਰੀ ਐ, ਪਰ ਕਰਾਂ ਕੀ, ਲੋਕਾਂ ਨੇ ਜਿਊਣ ਨੀ ਦੇਣਾ। ਨਾਲੇ ਉਹ ਪਿਆ ਹੋਵੇ ਤੇ ਮੈਂ ਬਗਾਨੇ ਕੌਲੇ ਕਛਦੀ ਫਿਰਾਂ, ਕਾਲਜਾ ਮੱਚਦੈ ਮੇਰਾ ਵੀ। ਨਹੀਂ ਤਾਂ ਤੂੰ ਜਿਸ ਦਿਨ ਪਹਿਲੀ ਵਾਰੀ



ਕਿਹਾ ਸੀ ਓਦੋਂ ਈ ਉੱਠ ਤੁਰਦੀ ਤੇਰੇ ਨਾਲ ਕਿਸੇ ਪਾਸੇ, ਪਰ ਫੇਰ ਸੋਚਿਆ ਮਨਾਂ ਕਿਉਂ ਬਦਨਾਮੀ ਖਟਦੀ ਐਂ। ਚੰਗੈ ਏਥੇ ਈ ਜਿਮੇਂ ਨਿਭੀ ਜਾਂਦੀ ਐ।

ਘੁਮੰਡੀ : ਬਦਨਾਮੀ ਖੱਟਣ ਨੂੰ ਕੀ ਹੁਣ ਤੇਰਾ ਖਿਆਲ ਕਿਸੇ ਨੂੰ ਕੁਛ ਪਤਾ ਈ ਨੀ ਹੈ ? ਨਾਲੇ ਫੇਰ ਲੋਕਾਂ ਦਾ ਕੀਐ ਕਾਕੀਏ ? ਹੁਣ ਕੀ ਲੋਕ ਜਿਊਣ ਦਿੰਦੇ ਨੇ ? ਮੈਨੂੰ ਤਾਂ ਸਾਰਾ ਪਿੰਡ ਬਹੇ ਕੜਾਹ ਵਾਂਗੂੰ ਈ ਲੈਂਦੈ, ਬੀ ਮੈਂ ਦੱਸੋ ਕਿਸੇ ਦਾ ਕੀ ਵਗਾੜਤਾ ?...ਨਾਲੇ ਏਥੇ ਦੁੱਧ ਧੋਤਾ ਵੀ ਕੇਹੜੈ, ਪਿੰਡ 'ਚ ਸਾਲਾ ਕੋਈ ਸਾਬਤਾ ਵੀ ਹੈ ?

ਕਾਕੀ : ਤੇ ਮੇਰੇ ਨਾਲ ਕੇਹੜਾ ਘੱਟ ਕਰਤੇ ਨੇ। ਜਦੋਂ ਵੀ ਘਰੋਂ ਨਿਕਲੂੰ ਹਰੇਕ ਕੁਣੱਖਾ ਕੁਣੱਖਾ ਝਾਕੂ। ਜਿੱਥੇ ਕਿਤੇ ਦੋ ਤ੍ਰੀਮੀਆਂ ਇਕੱਠੀਆਂ ਹੋ ਜਾਣਗੀਆਂ ਮੇਰੀਆਂ ਈ ਗੱਲਾਂ ਤੋਰਨਗੀਆਂ, ਬੀ ਥੋਡੇ ਦੱਸੋ ਕੀ ਢਿੱਡ 'ਚ ਦਰਦ ਹੁੰਦੇ ?

[ਸੰਤੀ ਆਉਂਦੀ ਹੈ। ਕਾਕੀ ਆਪਣੇ ਮੂੰਹ ਉਤੇ ਪੱਲਾ ਦੇ ਕੇ ਮੂੰਹ ਪਾਸੇ ਕਰ ਲੈਂਦੀ ਹੈ]

ਸੰਤੀ : ਵੇ ਘੁਮੰਡੀ ਸਾਡਾ ਨਾਹਰਾ ਤਾਂ ਨੀ ਆਇਆ ਏਧਰ ਨੂੰ ?

ਘੁਮੰਡੀ : ਨਾ ਚਾਚੀ, ਏਥੇ ਭਲਾ ਨਾਹਰੇ ਦਾ ਕੀ ਕੰਮ ?

ਸੰਤੀ : ਮਖਾਂ ਕੀ ਐ...ਕੇਹੜੀ ਕਾਕੀ ਬੈਠੀ ਐ ?

ਕਾਕੀ : ਆਹੋ ਅੰਮਾ ਜੀ...ਆ ਜਾ ਬਹਿ ਜਾ।

ਸੰਤੀ : ਕਿਮੇਂ ਆਈ ਸੀ ਕੁੜੇ ?

ਕਾਕੀ : (ਆਪਣੇ ਗੀਝੇ ਵਿਚ ਹੱਥ ਪਾਉਂਦੀ ਹੋਈ) ਆਹ ਚਿੱਠੀ ਜੀ ਪੜ੍ਹਾਉਣ ਆਈ ਸੀ ਅੰਮਾ ਜੀ।

ਸੰਤੀ : (ਵਿਅੰਗ ਨਾਲ) ਪੇਕਿਓਂ ਆਈ ਹੋਊ ?

[ਸੰਤੀ ਚਲੀ ਜਾਂਦੀ ਹੈ ਅਤੇ ਘੁਮੰਡੀ ਉਸਨੂੰ ਦੂਰ ਤਕ ਜਾਂਦੀ ਨੂੰ ਦੇਖਦਾ ਹੈ]

ਘੁਮੰਡੀ : ਕਿਉਂ ਦੇਖਿਆ, ਜਾਤ ਕੇਹੜੇ ਨਾਹਰੇ ਨੂੰ ਭਾਲਣ ਆਈ ਸੀ।

ਕਾਕੀ : ਕਿਤੇ ਮੈਨੂੰ ਦੇਖ ਲਿਆ ਹੋਊ ਅੰਦਰ ਵੜਦੀ ਨੂੰ, ਬਸ ਮੇਰੇ ਮਗਰ ਹੋ ਲੀ।

ਘੁਮੰਡੀ : ਅੱਗੇ ਤਾਂ ਮੈਂ ਨੀ ਜਾਣਦਾ ਨਾਹਰਾ ਰੋਜ਼ ਈ ਐਥੇ ਭਣੋਈਏ ਦੀਆਂ ਟੰਗਾਂ ਦੱਬਣ ਆਉਂਦਾ ਹੋਊ !

ਕਾਕੀ : ਇਹਦਾ ਗੰਦੀ ਤੀਵੀਂ ਦਾ ਤੈਨੂੰ ਪਤਾ ਈ ਐ, ਮੈਨੂੰ ਈ ਦੇਖਣ ਆਈ ਹੋਊ ਕੰਜਰੀ !

ਘੁਮੰਡੀ : ਸਾਰਾ ਦਿਨ ਪਿੰਡ 'ਚ ਹਰਲ-ਹਰਲ ਕਰਦੀ ਫਿਰਦੀ ਰਹਿੰਦੀ ਐ।

ਕਾਕੀ : ਹੋਰ ਕੋਈ ਕੰਮ ਵੀ ਹੈ ਬੇਵਾ ਨੂੰ...ਹੁਣ ਫੈਲਾ ਦੂ ਸਾਰੇ ਪਿੰਡ 'ਚ। ਵਾ ਵਰੋਲਾ ਬਣ ਕੇ ਫਿਰ ਜੂ। ਨਾਲੇ ਵੀਹ-ਵੀਹ ਪੱਲਿਉਂ ਜੋੜੂਗੀ ਸੱਚੀਆਂ ਝੂਠੀਆਂ, ਸੌਂਕਣ ਮੇਰੀ।

ਘੁਮੰਡੀ : ਕਾਕੀਏ ਕਿੰਨਾ ਕੁ ਚਿਰ ਲੁਕ ਕੇ ਰਖੇਂਗੀ। ਸਾਰੇ ਪਿੰਡ 'ਚ ਤਾਂ ਲਾਲਾ ਲਾਲਾ ਹੋਈ ਪਈ ਐ, ਪਰ ਉਹ ਗੱਲ ਐ ਬੀ ਆਪਣੇ ਮੂੰਹ 'ਤੇ ਡਰਦਾ ਕੋਈ ਬੋਲਦਾ ਨੀ। ਨਹੀਂ ਆਏਂ ਦੱਸ ਇਹ ਗੱਲ ਹੁਣ ਲੁਕੀ ਕੀਹਤੋਂ ਹੋਈ ਐ? ਮੈਂ ਤਾਂ ਕਹਿਣਾ ਸਗੋਂ ਖੁੱਲ੍ਹ ਈ ਜਾਣ ਦੇ। ਇਕ ਪਾਸਾ ਤਾਂ ਹੋ ਜੂ ਰੋਜ਼ ਦੀ ਕਿਚਰ ਕਿਚਰ ਨਾਲੋਂ। ਲਾ ਲੈਣ ਦੇ ਜੀਹਤੋਂ ਜ਼ੋਰ ਲਗਦੇ।

ਕਾਕੀ : ਆਏਂ ਤਾਂ ਖੈਰ ਮੈਂ ਕੀ ਸਮਝਦੀ ਆਂ ਪਿੰਡ ਨੂੰ, ਮੇਰੀ ਜਾਣਦੀ ਐ ਜੁੱਤੀ...ਮੈਂ ਤਾਂ ਊਂ ਗੱਲ ਕਰਦੀ ਆਂ ਬੀ ਆਏਂ ਬਿੜਕਾਂ ਲੈ ਲੈ ਕੇ ਮੇਰਾ ਦੱਸ ਕੀ ਬੁਰਜ ਢਾਹ ਦੂਗੀ?

ਘੁਮੰਡੀ : ਲੋਕ ਤਾਂ ਕਾਕੀਏ ਕੁੱਤੇ ਦੇ ਹੱਡ ਨੇ ਸਾਲੇ। ਆਪਦਾ ਨੀ ਕੁਛ, ਪਰ ਦੂਸਰੇ ਨੂੰ ਨੀ ਦੇਖ ਹੰਘਦੇ। ਮੈਂ ਕੀ ਇਹ ਨੂੰ ਜਾਣਦਾ ਨੀ ਹਾਂ, ਚੁਗਲ ਕਿਸੇ ਥਾਂ ਦੀ।

ਕਾਕੀ : ਵੇ ਚੁੱਪ ਈ ਭਲੀ ਐ। ਇਹਨਾਂ ਨੂੰ ਕਿਹੜਾ ਕਿਸੇ ਦੀ ਸ਼ਰਮ ਹਯਾ ਐ। ...ਕਤੀੜ ਹੁਣ ਜਾਊ ਸਿੱਧੀ ਮਾਘੀ ਬਾਣੀਏ ਦੇ ਕੋਲੇ।

ਘੁਮੰਡੀ : ਤੇ ਮਾਘੀ ਤੇਰੇ ਭਾਣੇ ਬਾਹਲਾ ਚੰਗੜ ਐ। ਉਹ ਤਾਂ ਆਪ ਸਾਲਾ ਤੀਮੀ ਦੀ ਕਮਾਈ ਖਾਂਦੈ, ਹੋਰ ਤੇਰਾ ਖਿਆਲ ਐਮੀਂ ਤਾਂ ਨੀ ਪੈਗੇ ਚੁਬਾਰੇ। ਉਹ ਆਪਣੇ ਮੂਹਰੇ ਕੀ ਬੋਲਣ ਜੋਗਰੈ, ਜੀਹਦੇ ਆਪਦੇ ਮੂੰਹ 'ਚ ਗੰਦ ਐ।

ਕਾਕੀ : ਜੱਗ ਵੰਨੀਂ ਦੇਖ ਕੇ ਤਾਂ ਜਾਣੀਂਦੀ ਕਈ ਵਾਰੀ ਦਿਲ ਕਰੜਾ ਕੀਤੈ ਬਈ ਆਪਣਾ ਦੱਸ ਕਈ ਕੀ ਕਰਲੂ?

ਘੁਮੰਡੀ : ਫੇਰ ਹੁਣ?

ਕਾਕੀ : ਫੇਰ ਹੁਣ ਨੂੰ ਤਾਂ ਕੇਹੜਾ ਮੈਂ ਤੇਰੇ ਕਹੇ ਤੋਂ ਬਾਹਰ ਆਂ, ਚੰਗੈ ਏਸੇ ਤਰ੍ਹਾਂ ਈ ਨਾਲੇ ਚੁੰਜ ਚਰਚਾ ਨੀ ਹੁੰਦੀ, ਨਾਲੇ ਟੈਮ ਟੱਪੀ ਜਾਂਦੈ...ਪਰ ਜੇ ਇਹੀ ਹਾਲ ਰਿਹਾ ਫੇਰ ਤਾਂ ਕਦੇ ਮਰਦੀ ਨੂੰ ਅੱਕ ਚੱਬਣਾ ਈ ਪਊਗਾ।

ਘੁਮੰਡੀ : ਮੈਂ ਤਾਂ ਤੈਨੂੰ ਓਦੇਂ ਦਾ ਈ ਕਹੀ ਜਾਨਾਂ।

ਕਾਕੀ : ਮੈਂ ਕਹਿੰਦੀ ਸੀ ਕਿਉਂ ਕੁਛ ਦਿਨਾਂ ਵਾਸਤੇ, ਮਰਿਆ ਤਾਂ ਉਹ ਪਿਆ ਈ ਐ।

ਘੁਮੰਡੀ : ਕੌਣ, ਬਾਬੂ?

ਕਾਕੀ : ਤੇ ਹੋਰ, ਹੁਣ ਤਾਂ ਉਹ ਜਮਾਂ ਈ ਬੀਤਿਆ ਪਿਆ।

ਘੁਮੰਡੀ : ਮਖਿਆਂ, ਜਿਮੇਂ ਤੂੰ ਰਾਜੀ ਐਂ ਕਾਕੀਏ।

ਕਾਕੀ : ਵੇ ਹੋਰ ਉਹ ਤਾਂ ਜਿਹੋ ਜਾ ਹੈਗਾ, ਹੈਗਾ ਈ ਐ...ਆਪ ਦੀ ਹੁਦਰੋਂ ਕਾਹਨੂੰ ਮਾੜੀ ਕਰਨੀ ਐ।

ਘੁਮੰਡੀ : ਕਾਕੀਏ, ਮਖਿਆਂ ਤੂੰ ਫਿਕਰ ਕੀ ਕਰਦੀ ਐਂ। ਤਾਰੇ ਕੇਹੜਾ ਨਾ ਤੋੜ ਲਿਆਮਾਂ ਤੇਰੇ ਵਾਸਤੇ। ਕਿਧਰੇ ਹੋਰ ਈ ਨਿਕਲ ਚੱਲਾਂਗੇ ਬੀਕਾਨੇਰ ਕੰਨੀ, ਉੱਘ-ਸੁੱਘ ਈ ਨੀ ਨਿਕਲਣੀ।



ਕਾਕੀ : ਆਏਂ ਕਾਹਨੂੰ ਕਰਨੈਂ। ਜਮਾਂ ਏਥੇ ਈ ਰਹੂ ਪਿੰਡ 'ਚ ਲੋਕਾਂ ਦੀ ਹਿੱਕ 'ਤੇ ਲਿਟੂੰਗੀ, ਸੱਪ ਬਣ ਕੇ। ਜੇ ਕਿਤੇ ਉਹ ਮਰ ਜੇ ਨਾ, ਕਿਸੇ ਤੋਂ ਨੀ ਡਰਦੀ।

[ਕਾਕੀ ਜਾਣ ਲਈ ਉਠਦੀ ਹੈ।]

ਘੁਮੰਡੀ : ਕੀ ਗੱਲ ਉਠ ਖੜ੍ਹੀ? ਜਾਨੀ ਐਂ ਬੱਸ?

ਕਾਕੀ : ਫੇਰ ਆਊਂਗੀ। (ਜਾਂਦੀ ਜਾਂਦੀ ਫੇਰ ਮੁੜ ਆਉਂਦੀ ਹੈ) ਸੱਚ ਦੋ ਤਿੰਨ ਦਿਨ ਹੋਗੇ ਮੇਰਾ ਜੇਠ ਆਇਆ ਸੀ।

ਘੁਮੰਡੀ : ਨੰਦ?

ਕਾਕੀ : ਆਹੋ! ਨਾਲ ਹੋਰ ਸੀਗੇ ਦੋ ਤਿੰਨ ਵੈਲੀ ਜੇ। ਡ੍ਰਮ-ਡਰਾਵਾ ਦੇ ਕੇ ਵਗਗੇ' ਅਕੇ ਅਸੀਂ ਏਹ ਕਰ ਦਿਆਂਗੇ, ਅਸੀਂ ਵੋਹ ਕਰ ਦਿਆਂਗੇ।

ਘੁਮੰਡੀ : ਅੱਛਿਆ।

ਕਾਕੀ : ਅੱਗਿਓਂ ਮੈਂ ਕੱਢ ਲਿਆ ਖੌਂਸੜਾ, ਮਖਿਆ ਉਰੇ ਆਓ ਮੇਰੇ ਪਿਉ ਦਿਉ ਸਾਲਿਓ ਤੁਸੀਂ ਮੈਨੂੰ ਏਨੀ ਕਹਿਣ ਆਲੇ ਹੁੰਨੇ ਕੌਣ ਓ? ਮੈਂ 'ਇਕ ਕਰਾਂ ਕੱਤੀ ਕਰਾਂ' ਆਪਦੀ ਹਿੱਕ ਦੇ ਜ਼ੋਰ ਤੇ ਕਰਦੀ ਆਂ।

ਘੁਮੰਡੀ : ਫੇਰ ਕੀ ਬੋਲੇ?

ਕਾਕੀ : ਕਹਿੰਦੇ ਅਕੇ ਕੋਈ ਨੀ ਦੇਖਾਂਗੇ।

ਘੁਮੰਡੀ : ਦੇਖਣ ਨੂੰ ਸਾਲਿਓ ਤੁਸੀਂ ਸਾਡੀ ਮਹਿੰ ਮਾਰ ਦਿਓਂਗੇ। ਤੇਰੀ ਵਾਅ ਕੰਨੀ ਕੀ ਝਾਕ ਸਕਦੈ ਕੋਈ, ਸਾਲਿਆਂ ਦੇ ਆਹੂ ਨੀ ਲਾਹ ਦੂੰ।

ਕਾਕੀ : ਵੇ ਆਏਂ ਮੈਂ ਤਾਂ ਡਰਦੀ ਥੋੜ੍ਹਾ ਈ ਆਂ ਕੋਈ। ਮੈਂ ਤਾਂ ਪੀਜੂੰ ਲਹੂ ਚੂਲੀਏਂ ਵੱਡੇ ਵੈਲੀਆਂ ਦਾ।

[ਕਾਕੀ ਚਲੀ ਜਾਂਦੀ ਹੈ]

ਘੁਮੰਡੀ : ਬਹਿ ਜਾ ਬਿੰਦ ਘੜੀ ਹੋਰ, ਵਗਜੀਂ।

ਕਾਕੀ : ਸੰਤੀ ਲਾ ਆਈ ਹੋਊ ਅੱਗ।

ਘੁਮੰਡੀ : ਚੰਗਾ ਫੇਰ ਜਿੰਨਾ ਚਿਰ ਮੈਂ ਹੈਗਾਂ, ਪਰਵਾਹ ਨਾ ਮੰਨੀ ਕਿਸੇ ਟੁੰਡੀ ਲਾਟ ਦੀ।

[ਕਾਕੀ ਦੇ ਜਾਂਦਿਆਂ ਹੀ ਘੁਮੰਡੀ ਫੇਰ ਤੋਂ ਮੰਜੇ ਦੀਆਂ ਦੌਣਾਂ ਠੀਕ ਕਰਨ ਲੱਗ ਜਾਂਦਾ ਹੈ। ਨਾਲੋ ਨਾਲ ਉਹ ਗੁਣ ਗੁਣਾਈ ਵੀ ਜਾਂਦਾ ਹੈ।]

ਯਾਰੀ ਲਾਈਏ ਤੋੜ ਨਿਭਾਈਏ ਕਿ ਕੱਚੀ ਯਾਰੀ ਅੰਬੀਆਂ ਦੀ...ਹੋ...
ਬਾਰੀ ਟੱਪ ਕੇ ਯਾਰੀ ਦੀ ਲਾਜ ਰੱਖ ਲੈ ਕੱਚੀ ਯਾਰੀ ਅੰਬੀਆਂ ਦੀ...ਹੋ...
ਯਾਰੀ ਲਾਈਏ ਤੇ ਤੋੜ ਨਿਭਾਈਏ।

[ਨਿੱਕਾ ਆਉਂਦਾ ਹੈ ਅਤੇ ਆ ਕੇ ਉਸੇ ਹੀ ਪੀੜ੍ਹੀ ਉਤੇ ਬੈਠ ਜਾਂਦਾ ਹੈ ਜਿਸ ਉਤੇ ਪਹਿਲਾਂ ਕਾਕੀ ਬੈਠੀ ਸੀ। ਘੁਮੰਡੀ ਬਿਨਾਂ ਉਸ ਵੱਲ ਝਾਕੇ ਆਪਣੇ ਕੰਮ ਵਿਚ ਮਸਤ ਹੋ ਰਿਹਾ ਹੈ]

ਨਿੱਕਾ : ਓਇ ਕਿਮੇਂ ਕਿੱਧਰ ਗੁਆਚ ਗਿਆ ਘੁਮੰਡੀ ਮੱਲਾ...ਵੇਖਦਾ ਈ ਨੀ।

ਘੁਮੰਡੀ : ਹੈਂ'ਅ। ਕੌਣ, ਨਿੱਕਾ !...ਓਇ ਆ ਓਇ ਭੂਆ ਦਿਆ ਪੁੱਤਾ।

ਨਿੱਕਾ : ਕਿਮੇਂ ਕੱਲਾ ਬੈਠਾ ਈ ਖੁਸ਼ ਹੋਈ ਜਾਨੈਂ ?

ਘੁਮੰਡੀ : ਮਖਿਆਂ ਪੁੱਛ ਨਾ 'ਕੇਰਾਂ।

ਨਿੱਕਾ : ਠੀਕ ਐ ! ਦਿਨ ਐ ਤੇਰੇ...ਮੈਂ ਵੀ ਕਿਹਾ ਹੁਣ ਕਦੇ ਮਿਲਿਆ ਈ ਨੀ। ਪਰ ਆਏਂ ਨੀ ਪਤਾ ਬੀ ਪੰਜੇ ਉਂਗਲਾਂ ਈ ਘਿਉ 'ਚ ਪਾਈ ਬੈਠੈ। ਚੱਲੋ ਊਂ ਤਾਂ ਖੈਰ ਚੰਗਾ ਈ ਐ, ਭੇਲੀ ਫੁੱਟੂਗੀ ਤਾਂ ਰੋੜਾ ਮਿਲੂਗਾ ਈ...।

ਘੁਮੰਡੀ : (ਹਸਦਾ ਹੋਇਆ) ਬੀੜੀ ਪੀਮੇਂਗਾ ਓਏ...?

ਨਿੱਕਾ : ਸੰਗ ਤਾਂ ਨੀ ਆਉਂਦੀ ਬੀੜੀ ਪਿਆਉਂਦੇ ਨੂੰ...ਮੇਰੇ ਮੂੰਹੋਂ ਫੇਰ ਗਾਲ੍ਹ ਨਿਕਲਦੀ ਐ ਕਸੂਤੀ ਜੀ, ਸਾਲਾ ਬੀੜੀ ਦਾ...।

ਘੁਮੰਡੀ : ਹੋਰ ਤਾਂ ਤੈਨੂੰ ਕਿਤੇ ਅੰਗਰੇਜ਼ੀ ਨਾ ਲਿਆ ਦਿਆਂ।

ਨਿੱਕਾ : ਹਾਲੇ ਲਿਆ ਕੇ ਈ ਨੀ ਦੇਮੇਂਗਾ ? ਜੱਟੀ ਵੀ ਤਾਂ ਦੇਖ ਕਿਹੋ ਜੀ ਕਬੂਤਰੀ ਵਰਗੀ ਪੱਟੀ ਐ ! ਧਰਮ ਨਾਲ...ਹਾਏ ਓਇ.. ਹੁਣ ਤੈਨੂੰ ਕੀ ਕਹਾਂ ਘੁਮੰਡੀਆ.. ਇਕ ਵਾਰ 'ਕੇਰਾਂ ਹਿੱਕ ਜੀ ਨਾਲ ਲੱਗ ਜੇ, ਫੇਰ ਭਾਮੇਂ ਵੀਹ ਸਾਲੀ ਕਰਵਾਦੀ...ਜਿੰਦ ਯਾਰ ਦੀ ਬੁੱਕਲ ਵਿਚ ਨਿਕਲੇ ਕਿ ਸੁਰਗਾਂ ਨੂੰ ਜਾਣ ਹੱਡੀਆਂ

ਘੁਮੰਡੀ : ਕੇਹੜੀ ਜੱਟੀ ਓਇ ?

ਨਿੱਕਾ : ਅੱਛਿਆ ! ਮੈਨੂੰ ਚਾਰਦੈਂ ਕਾਕੀ ਕਿਮੇਂ ਆਈ ਸੀ ਓਇ ? ਥੋਡੀਆਂ ਸਾਰੀਆਂ ਗੱਲਾਂ ਸੁਣ ਲੀਆਂ ! ਓਦੋਂ ਦਾ ਕੌਲੇ ਨਾਲ ਲੱਗਿਆ ਖੜ੍ਹਾ। ਤੇਰੇ ਖਿਆਲ 'ਚ ਮੈਨੂੰ ਪਤਾ ਈ ਨੀ ? ਜੇ ਤੂੰ ਟਾਹਣੀਆਂ 'ਤੇ ਐਂ ਤਾਂ ਮੈਂ ਵੀ ਪੱਤਿਆਂ 'ਤੇ ਆਂ...ਆਏਂ ਦੱਸ ਭਲਾ ਕਦੇ ਚੋਰਾਂ ਤੋਂ ਵੀ ਗਲੀਆਂ ਭੁੱਲੀਆਂ ਨੇ...?

ਘੁਮੰਡੀ : ਕਾਹਨੂੰ ਯਾਰ, ਉਹ ਤਾਂ ਊਈਂ ਸਬਤੀ ਆਈ ਸੀ।

ਨਿੱਕਾ : ਲੈ ਦੱਸ,.. ਊਈਂ ਸਬਤੀ ਆਉਣ ਨੂੰ ਤੇਰੇ ਘਰੇ ਗਾਲੜ੍ਹ ਸ਼ਾਹ ਦਾ ਮੇਲਾ ਲੱਗਿਐ ਨਾ, ਗੱਲਾਂ ਦੇਖ ਕਰਦਾ। ਸਾਲੇ ਨੇ ਸਾਰਾ ਪਿੰਡ ਲੁੱਟ ਲਿਆ ਤੇ ਹਾਲੇ ਮੁਕਰਨ ਨੂੰ ਭਾਲਦੈਂ।

ਘੁਮੰਡੀ : ਮੁਕਰਦਾ ਤਾਂ ਖੈਰ ਕਾਹਨੂੰ ਆਂ...।

ਨਿੱਕਾ : ਆਹੋ।...ਓਂ ਬੱਸ ਉਹ ਗੱਲ ਐ ਬੀ ਹਸਦੀ ਨੇ ਫੁੱਲ ਮੰਗਿਆ ਤੇ ਸਾਰਾ ਬਾਗ ਹਵਾਲੇ ਕੀਤਾ।

ਘੁਮੰਡੀ : (ਹਸਦਾ ਹੈ) ਜਿਮੇਂ ਮਰਜ਼ੀ ਲਾ ਲੈ।

ਨਿੱਕਾ : ਹਾਂ ! ਆਏਂ ਕਹਿਗਾਂ ! ਇਹ ਬਣੀ ਨਾ ਗੱਲ। ਊਂ ਤੂੰ ਨਿਕਲਿਆ ਬੜਾ



ਮਸਕਮੀਣਾ, ਭਾਫ ਈ ਨੀ ਕੱਢੀ। ਖਰ ਹੈ ਤਾਂ ਫੇਰ ਵੀ ਬਾਣੀਏ ਦਾ ਈ ਬੀਅ ! ਉਇ ਹੋਰ ਤਾਂ ਗੱਲਾਂ ਦੀਆਂ ਗੱਲਾਂ, ਮੈਂ ਤਾਂ ਆਈਂ ਚਰਜ ਮੰਨ ਗਿਆ ਬੀ ਏਡੀ ਵੱਡੀ ਗੱਲ ਤੂੰ ਏਨਾ ਚਿਰ ਪਚਾ ਕਿਮੇਂ ਲਈ ?...ਤਿੱਪ ਸ਼ਰਾਬ ਦੀ ਨਹੀਂ ਪਿਆਉਣੀ ਸੀ ਤਾਂ ਨਾ ਪਿਆਉਂਦਾ, ਪਰ ਏਡਾ ਧ੍ਰੋਹ ਬਈ ਗੱਲ ਈ ਨਾ ਕਰੇਂ ?

ਘੁਮੰਡੀ : ਪੀਣ ਪਿਲਾਉਣ ਵਾਲੀ ਤਾਂ ਕੋਈ ਗੱਲ ਨੀ ਨਿਕਿਆ, ਮੈਂ ਤਾਂ ਕਿਹਾ ਕਿਤੇ ਤੈਨੂੰ ਪਤਾ ਈ ਹੋਊਗਾ।...ਮਖਿਆਂ ਆਪ ਦੇ ਮੂੰਹੋਂ ਤਾਂ ਮੈਂ ਓਦੋਂ ਈ ਦਸੂੰ ਜਿੱਦੋਂ ਜੰਨ ਚੜ੍ਹਨਾ ਹੋਇਆ।

ਨਿੱਕਾ : ਅੱਛਾ ਜੀ ! ਏਥੋਂ ਤੱਕ ਮੋਰਚਾ ਮਾਰੀ ਬੈਠੈਂ ?

ਘੁਮੰਡੀ : ਬੱਸ, ਪੁਛ ਈ ਨਾ।

ਨਿੱਕਾ : ਖੈਰ ਇਹ ਤਾਂ ਛੱਡ। ਤੂੰ ਇਕ ਗੱਲ ਦਸ ਬੀ ਤੇਰੀ ਹਿੰਮਤ ਕਿਮੇਂ ਪੈਗੀ ਓਇ...ਉਹ ਜੱਟੀ ਤੇ ਤੂੰ ਬਾਣੀਆਂ...ਹੈਂ'ਅ...?

ਘੁਮੰਡੀ : ਕਿਉਂ ਬਾਣੀਆਂ ਬੰਦਾ ਨੀ ਹੁੰਦਾ...ਨਾਲੇ ਉਹ ਜਿਮੇਂ ਕਹਿੰਦੇ ਹੁੰਦੇ ਐ ਨਾ ਗੁੜ ਨਾਲੋਂ ਇਸ਼ਕ ਮਿੱਠਾ ਰੱਬਾ ਲੱਗ ਨਾ ਕਿਸੇ ਨੂੰ ਜਾਵੇ, ਜਦੋਂ ਇਹੋ ਜੀ ਗੱਲ ਬਣ ਜਾਂਦੀ ਐ ਫਿਰ ਸਾਲੀ ਜਾਤ ਕੁਜਾਤ ਕਾਹਨੂੰ ਦੀਂਹਦੀ ਏ... ਗੱਲ ਕਰ ਉਹ ਨੀ ਮਰਨ 'ਚ ਆਉਂਦਾ ਬਾਬੂ ਮੇਰਾ ਸਾਲਾ ਡੂਚਨ ਜਾ...।

ਨਿੱਕਾ : ਇਹੋ ਜੀ ਗੱਲ ਐ ਤਾਂ ਆਪਾਂ ਊਈਂ ਪਾਰ ਬੁਲਾ ਦਿੰਨੇ ਆਂ।

ਘੁਮੰਡੀ : ਆਪਾਂ ਕਾਹਨੂੰ ਬੁਲਾਉਣੈਂ ਪਾਰ !...ਹੋਰ ਫੇਰ ਕਰਨੈ ਮੂੰਹ ਕੌੜਾ ?

[ਘੁਮੰਡੀ ਕਾਹਲੀ ਨਾਲ ਘਰ ਸਾਫ਼ ਕਰਨ ਲਗਦਾ ਹੈ। ਨਿੱਕਾ ਜਾਣ ਲਈ ਉਠਦਾ ਹੈ]

ਨਿੱਕਾ : ਅੱਛਾ ਅਜੇ ਪੁਛਦੇਂ। ਬੜਾ ਲੁੱਚੈਂ ਘੁਮੰਡੀਆਂ ਤੂੰ ਵੀ, ਮੰਨਗੇ ਤੈਨੂੰ ਵੀ, ਪਰ ਦੇਖਲੀਂ ਮੈਂ ਤੈਥੋਂ ਵੀ ਦੋ ਰਦੇ ਉਤੋਂ ਦੀ ਆਂ...ਸਮਝ ਗਿਆ।

ਘੁਮੰਡੀ : ਚੰਗਾ ਚਲਦੇ ਆਂ...ਮਾੜਾ ਜਾ ਘਰ ਸਾਫ ਕਰਲਾਂ।

ਨਿੱਕਾ : ਓਇ ਹੁਣ ਫੇਰ ਸਿੰਬਰ ਲੀਂ ਆ ਕੇ। ਹੁਣੇ ਦੱਸ ਏਥੇ ਕੀ ਘੁੰਡ ਆਲੀ ਬਿਠਾਉਣੀ ਐ...ਕਿਮੇਂ ਚੁੰਬੜਿਆ ਪਿਐਂ ?

ਘੁਮੰਡੀ : ਕੋਈ ਨੀ ਉਹ ਵੀ ਬਿਠਾ ਦਿਆਂਗੇ ਲਿਆ ਕੇ, ਤੂੰ ਜਰਾਂਦ ਤਾਂ ਰੱਖ...!

[ਦੋਵੇਂ ਤੁਰ ਪੈਂਦੇ ਹਨ। ਨਿੱਕਾ ਗੁਣ ਗੁਣਾਉਣ ਲੱਗ ਪੈਂਦਾ ਹੈ]

ਨਿੱਕਾ : ਤੈਨੂੰ ਦੇਖਕੇ ਨਸ਼ਾ ਚੜ੍ਹ ਜਾਵੇ ਨੀ ਪਿੰਡ ਦੀਏ ਮੋਰਨੀਏ...।

[ਮੰਚ ਉਤੇ ਹਨੇਰਾ ਹੁੰਦਾ ਹੈ]

## ਅੰਕ ਪਹਿਲਾ/ਦ੍ਰਿਸ਼ ਤੀਸਰਾ

[ਰੋਸ਼ਨੀ ਮਾਘੀ ਬਾਣੀਏ ਦੀ ਦੁਕਾਨ ਉਤੇ ਪੈਂਦੀ ਹੈ। ਦੁਕਾਨ ਵਿਚ ਦੋ ਚਾਰ

ਪੀਪੇ, ਇਕ ਅੱਧ ਬੋਰੀ ਅਤੇ ਹੋਰ ਨਿੱਕ-ਸੁੱਕ ਜਿਹਾ ਸਾਮਾਨ ਪਿਆ ਹੋਇਆ ਹੈ। ਦੇਖਣ ਨੂੰ ਉਹ ਹੱਟੜੀ ਜਿਹੀ ਲਗਦੀ ਹੈ। ਕੋਲ ਹੀ ਤੱਕੜੀ-ਵੱਟਾ ਪਿਆ ਹੈ। ਤਮਾਖੂ ਵਾਲੀ ਪੀਪੀ ਹੈ, ਹੁੱਕਾ ਹੈ ਅਤੇ ਕੋਲ ਹੀ ਨਿੱਕੀ ਜਿਹੀ ਚਿਮਟੀ ਪਈ ਹੈ। ਸੰਤੀ ਭੁੰਜੇ ਹੀ ਪਲਾਥੀ ਮਾਰੀ ਬੈਠੀ ਹੈ। ਮਾਘੀ ਹੁੱਕੇ ਉਤੋਂ ਚਿਲਮ ਲਾਹ ਕੇ ਚਿਮਟੀ ਨਾਲ ਖ਼ੁਰਲਦਾ ਹੈ)

ਮਾਘੀ : ਓਇ ਕਾਲੂ...ਓਇ...ਇ...।

ਆਵਾਜ਼ : ਆਇਆ ਬਾਈ।

[ਕਾਲੂ ਆਉਂਦਾ ਹੈ। ਉਸ ਨੇ ਆਪਣਾ ਇਕ ਹੱਥ ਨਿੱਕਰ ਨੂੰ ਡਿੱਗਣ ਤੋਂ ਬਚਾਉਣ ਲਈ ਪਾਇਆ ਹੋਇਆ ਹੈ ਅਤੇ ਆਪਣੀ ਦੂਸਰੀ ਬਾਂਹ ਨਾਲ ਨੱਕ ਰਗੜ ਰਿਹਾ ਹੈ]

ਮਾਘੀ : (ਉਸ ਨੂੰ ਚਿਲਮ ਦਿੰਦਾ ਹੋਇਆ) ਜਾਹ ਅੰਦਰੋਂ ਅੱਗ ਧਰਕੇ ਲਿਆ ਚਿਲਮ 'ਚ।

[ਕਾਲੂ ਚਿਲਮ ਲੈ ਕੇ ਅੰਦਰ ਚਲਾ ਜਾਂਦਾ ਹੈ]

ਸੰਤੀ : ਲੈ ਮੈਂ ਹੁਣ ਤੈਨੂੰ ਸਾਰੀ ਗੱਲ ਸਮਝਾਤੀ ਸੇਠਾ...ਊਂ ਤਾਂ ਕਾਕੀ ਦੀਆਂ ਕਰਤੂਤਾਂ ਮੈਂ ਪਹਿਲਾਂ ਈ ਜਾਣਦੀ, ਸੀ ਪਰ ਹੁਣ ਤਾਂ ਮੈਂ ਆਪਦੀ ਅੱਖੀਂ ਦੇਖਲੀ।

ਮਾਘੀ : ਤੂੰ ਬੋਰੀ ਲੈ ਲੈ ਸੰਤੀਏ ਭੁੰਞੇਂ ਈ ਕਾਹਨੂੰ ਬੈਠੀ ਏਂ।

ਸੰਤੀ : ਕੋਈ ਨੀ ਬੋਰੀ ਨੂੰ ਤਾਂ ਕੀ ਐ, ਮੇਰੀ ਕੇਹੜਾ ਮੋਰਾਕੀਨ ਖ਼ਰਾਬ ਹੁੰਦੀਐ।

[ਉਹ ਜਾਣ ਲਈ ਉਠਦੀ ਹੈ]

ਮਾਘੀ : ਕੀ ਗੱਲ ਉਠ ਖੜ੍ਹੀ ?

ਸੰਤੀ : ਹੋਰ ਜਾਨੀ ਆਂ। ਕੁੜੀਆਂ ਸਕੂਲੋਂ ਆਉਣ ਵਾਲੀਆਂ ਹੋਣਗੀਆਂ। ਲੈ ਮੈਂ ਤਾਂ ਜਾਨੀਂ ਆਂ ਫੇਰ। ਤੂੰ ਆਪੇ ਵਜ੍ਹਾ ਨਾਲ ਸਮਝਾਦੀਂ। ਮੇਰਾ ਨਾਂ ਤ ਲਈ ਨਾ। ਬਹਾਨੇ ਸਿਰ ਸਾਰੀ ਗੱਲ ਦੱਸ ਦੀਂ ਨਹੀਂ ਅਗਲਾ ਆਖੂਗ ਬਈ ਸਾਡੇ 'ਚ ਪਾਟਕ ਪਾਉਂਦੇ ਐ।.. ਆਪਾਂ ਭਲਾ ਕਿਸੇ ਤੋਂ ਕੀ ਲੈਣੈ।

ਮਾਘੀ : ਕੋਈ ਨੀ ਮੈਂ ਆਪੇ ਸਮਝਾਦੂੰ।...ਦੇਵੀ ਦੀ ਸਹੁੰ ਤੂੰ ਜਮਾਂ ਫ਼ਿਕਰ ਨ ਕਰ।

ਸੰਤੀ : ਲੈ ਦੇਖੀਂ ਕਿਤੇ ਫੇਰ ਉਹੀ ਗੱਲ ਕਰਦੇਂ। ਗਾਹਾਂ ਕਾਕੀ ਦੇ ਸੁਭਾਅ ਨੂੰ ਤੂੰ ਜਾਣਦਾ ਈ ਐ, ਬਘਿਆੜੀ ਐ ਨਿਰੀ ਉਹ ਤਾਂ।

ਮਾਘੀ : ਮਖਿਆਂ ਦੇਵੀ ਦੀ ਸਹੁੰ, ਤੂੰ ਫ਼ਿਕਰ ਕਾਹਤੋਂ ਕਰਦੀ ਐਂ।...ਓਇ ਕਾ ਓਇ ਮਰ ਗਿਆ ਕੰਜਰਾ ਅੰਦਰੇ ਈ...ਈ..।

ਆਵਾਜ਼ : ਆਇਆ ਬਾਈ।

[ਸੰਤੀ ਚਲੀ ਜਾਂਦੀ ਹੈ]



ਮਾਘੀ : ਓਇ ਅੱਗ ਲੈਣ ਗਿਆ ਈ ਫ਼ੜ੍ਹ ਲਿਆ ਕਿਸੇ ਨੇ...ਓਇ ਕਾਲੂ ਓਇ... ਇ...।

ਆਵਾਜ਼ : ਆਇਆ ਬਾਈ, ਅੱਗ ਧਰਲਾਂ।

ਮਾਘੀ : ਹਾਲੇ ਅੱਗ ਈ ਨੀ ਧਰੀ ਗਈ ?

[ਸੰਤੀ ਆਉਂਦੀ ਹੈ]

ਸੰਤੀ : ਵੇ ਮਾਘੀ, ਬਾਬੂ ਤਾਂ ਆਹ ਆਉਂਦੇ ਵੇ। ਨਾਲੇ ਊਂ ਵੀ ਸੋਫ਼ੀ ਲਗਦੇ।

ਮਾਘੀ : ਕਿੱਥੇ ?

ਸੰਤੀ : ਗਿੱਟਲਾਂ ਦੇ ਘਰ ਕੋਲੇ।

ਮਾਘੀ : ਕੋਈ ਨੀ, ਆ ਜਾਣ ਦੇ ਉਹਨੂੰ।

ਸੰਤੀ : ਲੈ ਦੇਖੀਂ, ਮੈਂ ਤੈਨੂੰ ਫੇਰ ਵਾਰੀ ਵਾਰੀ ਕਹਿਣੀ ਆਂ ਕਿਤੇ ਉਹੀ ਗੱਲ ਕਰਦੇ ਤੇ ਮੇਰੀ ਗੁੱਤ ਪਟਵਾ ਕੇ ਪਾਸੇ ਹੋਮੇਂ। ਉਹਨੂੰ ਮਸੂਸ ਵੀ ਨਾ ਹੋਵੇ ਗੱਲ।

[ਸੰਤੀ ਚਲੀ ਜਾਂਦੀ ਹੈ]

ਮਾਘੀ : ਏਨਾ ਚਿਰ ਲਾਤਾ ਓਇ...ਅੰਦਰੇ ਈ ਕੋਠੇ ਪਾ ਕੇ ਬਹਿ ਗਿਆਂ ? (ਕਾਲੂ ਕੁੜਤੇ ਦੀ ਕੰਨੀ ਚੱਬਣ ਲੱਗ ਪੈਂਦਾ ਹੈ (ਮੂੰਹ ਚੋਂ ਕਢਦੈਂ ਕਿ ਨਹੀਂ ਕੁੜਤਾ। ਦੇਵੀ ਦੀ ਸਹੁੰ, ਤੈਨੂੰ ਇਹ ਕੰਨੀਆਂ ਕੀਹਨੇ ਚੱਬਣ ਸਿਖਾਈਆਂ ਨੇ ? ਬੱਸ ਘਾਟਿਆਂ ਨੂੰ ਈ ਜੰਮਿਐਂ ਕੰਜਰਾਂ ਦਿਆ ਕੰਜਰਾ। ਬਾਹਰੋਂ ਕੋਈ ਨਵੀਂ ਘਤੱਤ ਸਿਖ ਕੇ ਆਊ।.. ਜਾਹ ਉੱਥੇ ਬਾਬੂ ਜਾਂਦਾ ਹੋਊ, ਬੁਲਾ ਕੇ ਲਿਆ, ਕਹੀਂ ਤੈਨੂੰ ਮੇਰਾ ਬਾਈ ਸਦਦੈ (ਕਾਲੂ ਥੋੜ੍ਹਾ ਜਿਹਾ ਅੱਗੇ ਹੋ ਕੇ ਫ਼ਿਰਨੀ ਵਿਚ ਤਕਦਾ ਹੈ)ਓਇ ਏਥੇ ਖੜ੍ਹਾ ਕੀ ਕਾਗਤ ਕਤਰਦੈਂ ? ਗਾਹਾਂ ਨੀ ਮਰੀਦਾ ? ਏਥੇ ਬਾਰ 'ਚ ਅੜ ਕੇ ਖੜ੍ਹ ਗਿਆ ਫ਼ਾਨੇ ਵਾਂਗੂੰ।

ਕਾਲੂ : ਏਥੇ ਗਲੀ 'ਚ ਤਾਂ ਕੋਈ ਦੀਂਹਦਾ ਨੀ ਬਾਈ।

ਮਾਘੀ : ਓਇ ਆਪਦੇ ਘਰੇ ਜਾਂਦਾ ਹੋਊ। ਦੇਖ ਤਾਰੇ ਦੀ ਮਸ਼ੀਨ ਆਲੀ ਗਲੀ ਮੁੜ ਗਿਆ ਹੋਊ। (ਕਾਲੂ ਚਲਾ ਜਾਂਦਾ ਹੈ) ਦੇਵੀ ਦੀ ਸਹੁੰ, ਸਾਲਾ ਜਿਮੇਂ ਏਡਾ ਵੱਡਾ ਲਮਢੀਂਗ ਹੋ ਗਿਆ, ਪੈਸੇ ਦੀ ਅਕਲ ਨੀ ਆਈ।

[ਮਾਘੀ ਹੁੱਕੇ ਦੇ ਸੂਟੇ ਭਰਦਾ ਹੈ। ਕਾਲੂ ਅਤੇ ਬਾਬੂ ਆਉਂਦੇ ਹਨ]

ਬਾਬੂ : ਕਿਮੇਂ ਮੈਨੂੰ ਬੁਲਾਇਐ ਸੇਠਾ ?

ਮਾਘੀ : ਹੋਰ ਮਖਿਆਂ ਦਰਸ਼ਨ ਈ ਕਰ ਲੀਏ [ਬੋਰੀ ਦਿੰਦਾ ਹੈ] ਲੈ ਬੋਰੀ ਤੇ ਬਹਿ ਜਾ।...ਤੂੰ ਤਾਂ ਬਾਬੂ ਸਿਆਂ ਜਮਾਂ ਈ ਈਦ ਦਾ ਚੰਦ ਬਣ ਗਿਆ ਓਇ। ਕੇਹੜੇ ਭੋਰਿਆਂ 'ਚ ਰਹਿਣ ਲਾਗਿਆ...ਹੈਂਅ ?

ਕਾਲੂ : ਬਾਈ ਖੇਡ ਆਮਾਂ ?

ਮਾਘੀ : ਖਡਿਆਮਾਂ ਤੈਨੂੰ ? ਅੰਦਰ ਜਾ ਕੇ ਦੋ ਅੱਖਰ ਨੀ ਪੜ੍ਹੀਦੇ। ਸਾਲਾ ਖੇਡਣ ਦਾ। ਜਾਹ ਵਗਜਾ ਅੰਦਰ, ਦੇਵੀ ਦੀ ਸਹੁੰ, ਨਹੀਂ ਮਾਰ ਕੇ ਹੁੱਕੇ ਦੀ ਨੜੀ

ਪਸਲੀਆਂ ਜੀਆਂ ਖੰਡਿਆ ਦੂੰ ਸਾਲੇ ਦੀਆਂ ਦੇਖ ਲੈ...(ਕਾਲੂ ਡਰਦਾ ਡਰਦਾ ਅੰਦਰ ਚਲਾ ਜਾਂਦਾ ਹੈ) ਹੋਰ ਕਿਮੇਂ ਕਿਤੇ ਬਾਹਰ ਅੰਦਰ ਗਿਆ ਹੋਇਆ ਸੀ ਬਾਬੂ ਸਿਆਂ ?

ਬਾਬੂ : ਬਾਹਰ ਅੰਦਰ ਨੂੰ ਤਾਂ ਕੀ ਆਪਾਂ ਨੇ ਵਲੈਤਾਂ 'ਚ ਜਾਣੈ ? ਤੇਰੇ ਕੋਲ ਈ ਰਹੀਦੈ ਸਾਰਾ ਦਿਨ। ਹੋਰ ਸੁਣਾ ਫੇਰ ਕੀ ਕੰਮ ਸੀ ?

[ਬਾਬੂ ਹੁੱਕੇ ਦੇ ਸੂਟੇ ਭਰਦਾ ਹੈ]

ਮਾਘੀ : ਕੰਮ ਤਾਂ ਸੀ ਵੀ ਤੇ ਨਹੀਂ ਵੀ, ਮਖਿਆਂ ਕਿੰਨੇ ਦਿਨ ਹੋਗੇ ਬਾਬੂ ਨੇ ਗੇੜਾ ਈ ਨੀ ਮਾਰਿਆ।

ਬਾਬੂ : ਸੇਠਾ ਦੋ ਚਾਰ ਦਿਨ ਹੋਰ ਠਹਿਰ ਜਾ, ਕਰਦੇ ਆਂ ਤੇਰਾ ਵੀ ਘਰ ਪੂਰਾ। ਐਤਕੀਂ ਸਾਲਾ ਫੌਹ ਜਿਹਾ ਨੀ ਪਿਆ ਕਿਤੇ। ਹੱਥ 'ਚ ਦੋ ਪੈਸੇ ਆ ਜਾਣ ਸਭ ਤੋਂ ਪਹਿਲਾਂ ਤੇਰਾ ਈ ਕਰੂੰ।

ਮਾਘੀ : ਬਾਬੂ ਸਿਆਂ, ਦੇਵੀ ਦੀ ਸਹੁੰ, ਇਹ ਤੂੰ ਕਿਹੋ ਜੀਆਂ ਗੱਲਾਂ ਕਰਦੈਂ ਯਾਰ ? ਪੈਸੇ ਤੈਥੋਂ ਕਿਸੇ ਕੰਜਰ ਨੇ ਮੰਗੇਵੀ ਨੇ ? ਵਾਹ ਬਈ ਵਾਹ...ਵੀਹ ਪੰਜਾਹ ਹੋਰ ਚਾਹੀਦੇ ਨੇ ਤਾਂ ਹੋਰ ਲੈ ਜੀਂ ਦੇਵੀ ਦੀ ਸਹੁੰ ਤੈਨੂੰ ਭਲਾ ਕਦੇ ਜਵਾਬ ਦਿੱਤੈ ਕਿਸੇ ਗੱਲੋਂ...ਹੈਂਅ...ਤੂੰ ਤਾਂ ਅੱਡ ਹੋਣ ਆਲੀਆਂ ਗੱਲਾਂ ਕਰਦੈਂ।

ਬਾਬੂ : ਬੱਸ ਜਿਊਂਦਾ ਰਹਿ ਸੇਠਾ, ਮੈਂ ਤਾਂ ਊਈਂ ਸੁਭੈਕੀ ਆਖਿਆ ਸੀ ਬੀ ਐਤਕੀ ਦੇਰ ਹੋਗੀ !...ਭਲਾ ਸੋਨੇ ਦਾ ਕੀ ਭਾਅ ਹਊ ?

ਮਾਘੀ : ਕਿਉਂ ਹੈਗਾ ?

ਬਾਬੂ : ਮਖਿਆਂ ਮਾਰ ਲਈਏ ਕਿਤੋਂ ਹੱਥ, ਔਖੇ ਜੇ ਹੁੰਨੇ ਆਂ। ਨਾਲੇ ਤਾਂ ਲੈਣਾ ਦੇਣਾ ਲਹਿ ਜਾਊ, ਨਾਲੇ ਨਸ਼ੇ-ਪੱਤੇ ਦਾ ਸਰਜੂ, ਕਿ ਨਹੀਂ ? ਮੈਂਗਲੀ ਬਾਣੀਏ ਦੇ ਵੀ ਦੇਣੇ ਨੇ ਥੋੜੇ ਜੇ ਪੈਸੇ ਉਹਨੇ ਵੀ ਦੋ ਤਿੰਨ ਵਾਰੀ ਟੋਕਤਾ।

ਮਾਘੀ : ਤੂੰ ਫੇਰ ਕਹੇਂਗਾ ਬੀ ਕਹਿੰਦੈ, ਦੇਵੀ ਦੀ ਸਹੁੰ, ਭਲਾ ਜਿੰਨਾ ਚਿਰ ਮੈਂ ਬੈਠਾਂ ਤੂੰ ਹੱਥ ਕਿਉਂ ਤੰਗ ਰਖਦੈਂ, ਹੈਂਅ...ਭਾਮੇਂ ਅੱਧੀ ਰਾਤ ਨੂੰ ਆ। ਤੇਰਾ ਆਪਦਾ ਘਰ ਐ...ਜੇ ਮੈਂਗਲੀ ਬਾਣੀਏ ਆਲੀ ਆਏਂ ਗੱਲ ਐ ਤਾਂ ਮੈਥੋਂ ਲੈ ਜੀਂ ਤੇ ਜਦੋਂ ਤੇਰਾ ਚਿੱਤ ਕਰ ਦੇਜੀਂ, ਹੋਰ ਬੋਲ ...ਦੇਵੀ ਦੀ ਸਹੁੰ ਮੈਂ ਮਜਾਕ ਨੀ ਕਰਦਾ।

ਬਾਬੂ : ਆਏਂ ਤਾਂ ਖੈਰ ਤੇਰੀ ਦਿਆ ਐ ਸੇਠਾ।

ਮਾਘੀ : ਬੱਸ ਫੇਰ, ਜੇ ਸੋਨਾ ਹੱਥ ਲਗਦੈ ਤਾਂ ਮਾਰਲੈ ਮੋਥੀ। ਫੇਰ ਨੀ ਇਹੋਜਾ ਹੱਥ ਲੱਗਦਾ ਹੁੰਦਾ। ਸਿਆਣੇ ਕਹਿੰਦੇ ਹੁੰਦੇ ਨੇ ਅਕੇ ਮੌਕਾ ਨੀ ਹੱਥੋਂ ਜਾਣਾ ਚਾਹੀਦਾ, ਦੇਵੀ ਦੀ ਸਹੁੰ।

[ਕਾਲੂ ਆਉਂਦਾ ਹੈ]



ਕਾਲੂ : ਬਾਈ ਦਸੀ ਦੇ ਦੇ।

ਮਾਘੀ : ਦੇਮਾਂ ਦਸੇ ? ਦਸੀਆਂ ਮਾਲੀਆਂ ਝਾੜਾਂ ਨਾਲ ਲਗਦੀਆਂ ਨੇ...ਜਾਣੈ ਕਿ ਨਹੀਂ ? (ਕਾਲੂ ਡਰਦਾ ਬਾਹਰ ਨੂੰ ਭੱਜ ਜਾਂਦਾ ਹੈ) ਦੇਵੀ ਦੀ ਸਹੁੰ, ਇਹਨੇ ਕੰਜਰ ਨੇ ਅੱਡ ਲਹੂ ਪੀ ਰੱਖਿਐ।...ਹੁਣ ਤਾਂ ਤੂੰ ਬਾਬੂ ਸਿਆਂ ਊਈਂ ਥਿਬ ਗਿਆ, ਅੱਗੇ ਨਾਲੋਂ ਤਾਂ ਅੱਧਾ ਵੀ ਨੀ ਰਿਹਾ।

ਬਾਬੂ : ਊਈਂ ਲਗਦੈ ਸੇਠਾ।

ਮਾਘੀ : ਊਈਂ ਕਾਹਨੂੰ ਲਗਦੈ। ਤੂੰ ਤਾਂ ਵਿਚੇ ਵਿਚ ਘੁਲਦਾ ਜਾਨੈਂ !

ਬਾਬੂ : ਤੂੰ ਫੇਰ ਉਹ ਗੱਲ ਤਾਂ ਦੱਸੀ ਈ ਨੀ, ਜੀਹਦੇ ਵਾਸਤੇ ਮੈਨੂੰ ਬੁਲਾਇਆ ਸੀ।

ਮਾਘੀ : ਉਹ ਤਾਂ ਕੋਈ ਏਡੀ ਵੱਡੀ ਗੱਲ ਨੀ ਹੈ। ਸੋਚਨਾਂ ਬੀ ਕੀ ਕਹਿਣੀ ਐ, ਪਰ ਵਿਚੋਂ ਸਾਲਾ ਢਿੱਡ ਵੀ ਮਚਦੈ ਬਈ ਜੀਹਦੇ ਨਾਲ ਇਕ ਵਾਰੀ 'ਕੱਠੇ ਬਹਿ ਕੇ ਖਾ ਲਈਏ, ਉਹਦੇ ਨਾਲ ਉਨੀ ਇਕੀ ਹੁੰਦੀ ਜਰੀ ਨੀ ਜਾਂਦੀ।

ਬਾਬੂ : ਇਹੋਜੀ ਕੀ ਗੱਲ ਹੋਗੀ ?

ਮਾਘੀ : ਰਹਿਣ ਦੇ ਮੇਰੇ ਯਾਰ ਬਾਬੂ, ਤੂੰ ਘਰੇ ਜਾ ਕੇ ਕਰੇਂਗਾ ਕਲੇਸ਼। ਕਿਉਂ, ਮੈਂ ਜਾਣਨਾਂ ਤੇਰੇ ਸੁਭਾਅ ਨੂੰ...ਦੇਵੀ ਦੀ ਸਹੁੰ ਤੇ ਲੋਕ ਵੇਖਣਗੇ ਤਮਾਸ਼ਾ।

ਬਾਬੂ : ਤਾਂ ਵੀ ਕੋਈ ਗੱਲ ਤਾਂ ਹੋਊਗੀ ਸੇਠਾ, ਤੂੰ ਤਾਂ ਊਈਂ ਪਪਾਣੇ ਜੇ ਪਾਈ ਜਾਨੈਂ।

ਮਾਘੀ : ਮੈਂ ਤਾਂ ਦੇਵੀ ਦੀ ਸਹੁੰ, ਕਹਿਣਾ ਕਾਹਨੂੰ ਛੇੜਨੀ ਐ ਇਹੋਜੀ ਗੱਲ...ਪਰ ਕੱਲ੍ਹ ਨੂੰ ਤੂੰ ਹੀਂ ਆਕੇ ਉਲਾਭਾਂ ਦੇਂਗਾ ਬੀ ਜਦੋਂ ਤੈਨੂੰ ਪਤਾ ਸੀ ਤਾਂ ਦਸਿਆ ਕਿਉਂ ਨਾ। ਨਾਲੇ ਤੇਰਾ ਨਾਂ ਕੀ ਬਾਬੂ ਸਿਆਂ, ਮੇਰਾ ਤਾਂ ਵਾਧੂ-ਘਾਟੂ ਗੱਲ ਕਰਨ ਦਾ ਦੇਵੀ ਦੀ ਸਹੁੰ, ਪਹਿਲੇ ਦਿਨੋਂ ਈ ਸੁਭਾਅ ਨੀ ਹੈ। ਆਪਾਂ ਨੀ ਕਿਸੇ ਨੂੰ ਇਕ ਤੋਂ ਦੋ ਕਹਿੰਦੇ।

ਬਾਬੂ : ਉਹ ਤਾਂ ਖ਼ੈਰ ਤੇਰੀ ਗੱਲ ਠੀਕ ਐ।

ਮਾਘੀ : ਫੇਰ ਬੁਰਾ ਤਾਂ ਨੀ ਮੰਨਦਾ ਮੇਰੀ ਗੱਲ ਦਾ ?

ਬਾਬੂ : ਅੱਗੇ ਕਦੇ ਤੇਰੀ ਗੱਲ ਦਾ ਬੁਰਾ ਮਨਾਇਐ ?

ਮਾਘੀ : ਚੰਗਾ ਫੇਰ ਖਾ ਦੇਵੀ ਦੀ ਸਹੁੰ (ਬਾਬੂ ਹੱਸ ਪੈਂਦਾ ਹੈ) ਤੂੰ ਤਾਂ ਹੱਸ ਪਿਆ ਬਾਬੂ ਸਿਆਂ...ਮੈਂ ਤਾਂ ਕਹਿੰਦਾ ਸੀ ਕਾਹਨੂੰ।

ਬਾਬੂ : ਲਿਆ ਸੇਠਾ ਇਕ ਬੀੜੀ ਪਿਆ, ਜੇ ਮਾੜਾ ਜਾ ਮਨ ਕਟਾਰ 'ਚ ਆ ਜੇ ਤਾਂ...!

ਮਾਘੀ : ਇਹ ਤਾਂ ਬਣੀ ਨਾ ਗੱਲ। ਬੀੜੀ ਇਕ ਛੱਡ ਭਾਮੇਂ ਦਸ ਪੀ (ਬਾਬੂ ਨੂੰ ਬੀੜੀ ਅਤੇ ਮਾਚਿਸ ਦਿੰਦਾ ਹੋਇਆ) ਮੈਂ ਤਾਂ ਊਈਂ ਕਾਕੀ ਦੀ ਗੱਲ ਜੀ ਕਰਦਾ ਸੀ।

ਬਾਬੂ : ਕਾਕੀ (ਬੀੜੀ ਲਾਉਂਦਾ ਹੋਇਆ ਹੈਰਾਨ ਹੁੰਦਾ ਹੈ) ਕਿਉਂ ਕੀ ਗੱਲ ਹੋਗੀ ?

ਮਾਘੀ : ਗੱਲ ਤਾਂ ਕੀ ਹੋਣੀ ਸੀ, ਉਂ ਠੀਕ ਨੀ ਉਹਦੇ ਵਾਸਤੇ । ਮਾੜੀ ਮਾੜੀ ਜੀ ਗੱਲ ਵਾਸਤੇ ਬਦਨਾਮੀ ਹੋ ਜਾਂਦੀ ਐ । ਲੋਕਾਂ ਦਾ ਕੀ ਐ ਦੇਵੀ ਦੀ ਸਹੁੰ, ਲੋਕ ਤਾਂ ਸਾਲੇ ਫੰਘਾਂ ਦੀਆਂ ਡਾਰਾਂ ਬਣਾ ਦਿੰਦੇ ਨੇ ਫੜੂਕ । ਇੱਜਤ ਲੱਖੀ ਕਰੋੜੀਂ ਹੱਥ ਨੀ ਆਉਂਦੀ ।

ਬਾਬੂ : ਪਰ ਗੱਲ ਵੀ ਤਾਂ ਹੋਊ ਕੋਈ ?

ਮਾਘੀ : ਦੇਵੀ ਦੀ ਸਹੁੰ, ਆਪਾਂ ਤਾਂ ਬਾਬੂ ਸਿਆਂ ਡਰਦੇ ਆਂ ਘਰਾਂਵਾ ਇਹੋ ਜੇ ਲੜਾਈ ਝਗੜਿਆਂ ਤੋਂ । ਨਾਲੇ ਤੀਮੀਂ ਤੇ ਪਸ਼ੂ ਨੂੰ ਤਾਂ ਜਿੰਨਾ ਨਰੜ ਕੇ ਰੱਖੀਏ ਓਨਾ ਈ ਥੋੜ੍ਹਾ, ਜਦੋਂ ਥੋੜੇ ਜੇ ਛੱਡਤੇ, ਓਸੇ ਵੇਲੇ ਜਾ ਵੜਦੇ ਨੇ ਦੂਸਰਿਆਂ ਦਿਆਂ ਟਾਂਡਿਆਂ 'ਚ । ਫੇਰ ਨੀ ਇਹ ਡਰਦੇ ਭਾਮੇਂ ਸਾਮ੍ਹਣੇ ਮੌਤ ਖੜ੍ਹੀ ਹੋਵੇ ।

ਬਾਬੂ : ਮੈਂ ਤਾਂ ਸਾਲੀ ਦੀਆਂ ਟੰਗਾਂ ਤੋੜ ਕੇ ਮੰਜੇ 'ਚ ਕੇਹੜਾ ਨਾ ਪਾਦੂੰ ।

ਮਾਘੀ : ਹੈਂਅ...ਦੇਖੀਂ...ਦੇਵੀ ਦੀ ਸਹੁੰ, ਏਸੇ ਗੱਲੋਂ ਤਾਂ ਮੈਂ ਡਰਦਾ ਸੀ । ਤੂੰ ਗਰਮ ਹੋ ਜਾਨੈਂ ਛੇਤੀ ।...ਕਮਲਿਆ ਦੇਖੀਂ ਕਿਤੇ ਕੋਈ ਕਾਰਾ ਕਰ ਬੈਠੇਂ । ਇਹੋ ਜੀ ਗੱਲ ਤਾਂ ਘਰੇ ਬੈਠ ਕੇ ਈ ਸਮਝਾਉਣੀ ਚਾਹੀਦੀ ਐ ।

ਬਾਬੂ : ਤੂੰ ਦੇਖਦਾ ਤਾਂ ਜਾਹ 'ਕੇਰਾਂ ।

ਮਾਘੀ : ਉਂ ਦੇਖਿਆ ਜਾਵੇ ਤਾਂ ਘੁਮੰਡੀ ਵਾਸਤੇ ਵੀ ਇਹ ਗੱਲ ਠੀਕ ਨੀ ਹੈ । ਉਂ ਤਾਂ ਆਪਣਾ ਬਾਣੀਆਂ ਭਾਈ ਐ, ਪਰ ਫੇਰ ਵੀ ਸੱਚੀ ਗੱਲ ਕਹੇ ਬਿਨਾਂ ਰਿਹਾ ਨੀ ਜਾਂਦਾ ।

ਬਾਬੂ : ਮੈਂ ਸਾਲੇ ਬਾਣੀਏਂ ਦੇ ਡੱਕਰੇ ਕੇਹੜਾ ਨਾ ਕਰਦੂੰ ।

ਮਾਘੀ : ਦੇਖ, ਫੇਰ ਗਰਮ ਹੋ ਗਿਆ ਬਾਬੂ ਸਿਆਂ, ਦੇਵੀ ਦੀ ਸਹੁੰ, ਬੱਸ ਆਹੀ ਤੇਰੇ 'ਚ ਇਕ ਖੋਟ ਐ, ਨਹੀਂ ਤੇਰੇ ਵਰਗਾ ਆਦਮੀ ਕੇਹੜੇ ਪਿੰਡ 'ਚ । ਨਾਲੇ ਕਮਲਿਆਂ ਆਪਾਂ ਦੂਸਰਿਆਂ ਨੂੰ ਕਿਉਂ ਕਹੀਏ, ਪਹਿਲ ਆਪਦਿਆਂ ਦੇ ਈ ਨਾ ਡੱਕਰੇ ਕਰੀਏ । ਬਗਾਨੇ ਪੁੱਤ ਨੂੰ ਆਪਾਂ ਕੀ ਕਹਿ ਸਕਦੇ ਆਂ, ਤੇ ਜੇ ਕਿਤੇ ਅਗਲਾ ਉਂ ਮੂਹਰਿਓਂ ਬੋਲ ਪਿਆ ਤਾਂ ਉਂ ਮਰਨ ਹੋ ਜੂ...ਦੇਵੀ ਦੀ ਸਹੁੰ...ਕਿ ਨਹੀਂ ?

ਬਾਬੂ : ਕੋਈ ਨੀ...।

[ਬਾਬੂ ਗੁੱਸੇ ਵਿਚ ਉਠ ਕੇ ਤੁਰਦਾ ਹੈ]

ਮਾਘੀ : ਦੇਖੀਂ ਬਾਬੂ ਸਿਆਂ ਕਿਤੇ ਓਹੀ ਗੱਲ ਕਰਦੇਂ (ਬਾਬੂ ਦੇ ਜਾਣ ਪਿੱਛੋਂ,) ਅਕੇ ਲਾਈ ਲੱਗ ਨਾ ਹੋਵੇ ਘਰ ਵਾਲਾ ਤੇ ਚੰਦਰਾ ਗੁਆਂਢ ਨਾ ਹੋਵੇ ।...ਕਾਕੀ ਨੇ ਵੀ ਕੀ ਸਮਝ ਰੱਖਿਐ? ਆਏਂ ਦੱਸ ਉਹ ਸਾਲਾ ਘੁਮੰਡੀ ਕੀ ਸਾਡੇ ਨਾਲੋਂ ਬਹੁਤਾ ਅਸਮਾਨੋਂ ਉਤਰਿਐ । ਨੂਹ ਦੇਣੇ ਉਹਦੇ ਅੰਦਰ ਜਾ ਵੜੂ । ...ਮੈਂ ਤਾਂ ਕਢਾ ਦੂੰ ਹਾੜੇ...ਨਾਲੇ ਤੁੜਵਾਊਂ, ਦੇਵੀ ਦੀ ਸਹੁੰ, ਘੁਮੰਡੀ ਦੀਆਂ ਟੰਗਾਂ ।



[ਖੁਸ਼ ਹੋਇਆ ਮਾਘੀ ਹੁੱਕੇ ਦੀਆਂ ਘੁੱਟਾਂ ਭਰਦਾ ਹੈ । ਘੁਮੰਡੀ ਆਉਂਦਾ ਹੈ]

ਘੁਮੰਡੀ : ਕੀਹਦੀਆਂ ਟੰਗਾਂ ਤੁੜਾਉਣ ਲੱਗਿਆ ਪਿਐਂ ਮਾਘੀ ਰਾਮਾ ?

ਮਾਘੀ : (ਡਰਕੇ ਕੱਚਾ ਜਿਹਾ ਹੱਸਦਾ ਹੈ) ਆਪਾਂ...ਆਪਾਂ ਤਾਂ ਕੀਹਦੀਆਂ ਟੰਗਾਂ ਤੁੜਾਉਣੀਆਂ ਨੇ ਸੇਠਾ ?...ਦੇਵੀ ਦੀ ਸਹੁੰ, ਮੈਂ ਤਾਂ ਮੁਰੇ ਮੁੰਡੇ ਦੀਆਂ ਗੱਲਾਂ ਕਰਦਾ ਸੀ । ਉਹ ਨੀ ਕੰਜਰ ਆਖੇ ਲਗਦਾ.. ਲੈ ਹੁੱਕਾ ਪੀ ਲੈ...ਹੁਣੇ ਭਰਿਐ...ਤਮਾਖੂ ਵੀ ਵਧੀਐ ।

ਘੁਮੰਡੀ : ਬੱਸ ਸੇਠਾ ਤੂੰ ਹੀ ਪੀ ਹੁੱਕਾ ਤਾਂ ।

ਮਾਘੀ : ਦੇਵੀ ਦੀ ਸਹੁੰ, ਲੈ ਜਮਾਂ ਤਾਜ਼ਾ ਤਮਾਖੂ ਐ (ਘੁਮੰਡੀ ਚਲਾ ਜਾਂਦਾ ਹੈ) ਕੀ ਗੱਲ ਖੜ੍ਹਾ ਖੜ੍ਹਾ ਈ ਵਗ ਗਿਆ ਸੇਠਾ ?...ਲੈ ਸਾਲਾ ਉਤੇ ਈ ਆ ਗਿਆ ਸੀ, ਪਤਾ ਨੀ ਕਦੋਂ ਕੁ ਦਾ ਕੌਲੇ ਨਾਲ ਲੱਗਿਆ .. ਪਰ ਆਪਾਂ ਤਾਂ ਦੇਵੀ ਦੀ ਸਹੁੰ, ਇਹਨੂੰ ਕੁਛ ਆਖਿਆ ਈ ਨੀ ਹੈ ।

[ਜੰਗੀਰਾ ਆਉਂਦਾ ਹੈ]

ਜੰਗੀਰਾ : ਕਿਮੇਂ ਐ ਸੇਠਾ ?

ਮਾਘੀ : ਬਸ ਠੀਕ ਐ, ਤੂੰ ਸੁਣਾ, ਰਾਜ਼ੀ ਖੁਸ਼ੀ ਐਂ ?

ਜੰਗੀਰਾ : ਦਿਐ ਤੇਰੀ (ਹੁੱਕਾ ਲੈ ਕੇ ਘੁੱਟ ਭਰਦਾ ਹੈ) ਤਮਾਖੂ ਤਾਂ ਸੇਠਾ ਇਹਦੇ 'ਚ ਮੁੱਕਿਆ ਪਿਐ ।

ਮਾਘੀ : (ਚਿਲਮ ਲਾਹ ਕੇ ਦੇਖਦਾ ਹੈ) ਮੁਕਣਾ ਤਾਂ ਹੁਣ ਈ ਸੀ ਤੜਕੇ ਦਾ ਤਾਂ ਭਰ ਰੱਖਿਐ । ਬਾਬੂ ਆ ਗਿਆ, ਉਹ ਖਿਚੀ ਗਿਐ । ਫੇਰ ਘੁਮੰਡੀ ਝੁੱਟੀ ਲਾਗਿਆ ਵਿਚ ਦੀ । ਦੇਵੀ ਦੀ ਸਹੁੰ ਤਮਾਖੂ ਨੂੰ ਹੁਣ ਕੋਈ ਦੋਸ਼ ਐ । ਤੈਨੂੰ ਪਤਾ ਤਾ ਹੈ, ਹਰੇਕ ਈ ਜਣਾ-ਖਣਾ ਆ ਕੇ ਨੜੀ ਮੂੰਹ 'ਚ ਦੇ ਲੈਂਦੈ ।

ਜਗੀਰਾ : ਚੰਗਾ ਬੀ ਸੇਠਾ ਪੁੜੀ ਦੇ ਜਰਦੇ ਦੀ (ਇਕ ਰੁਪਇਆ ਦਿੰਦਾ ਹੈ)

ਮਾਘੀ : ਟੁੱਟੇ ਨੀ ਹਨ ਪੈਸੇ ?

ਜੰਗੀਰਾ : ਟੁੱਟਿਆਂ ਨੂੰ ਕੀ ਮੈਂ ਤੈਨੂੰ ਸੌ ਦਾ ਨੋਟ ਫੜਾਤਾ । ਇਕ ਤਾਂ ਰੁਪਈਐ ।

ਮਾਘੀ : ਤੂੰ ਸਮਝਦਾ ਨੀ ਹੈਂ...ਤੂੰ ਚਵੰਨੀ ਦਾ ਤਾਂ ਲਿਤੈ ਜ਼ਰਦਾ ਤੇ ਦਸੀ ਸਾਲੀ ਭਾਨ ਦੀ ਲੱਗ ਜਾਂਦੀ ਐ ਰੁਪਈਏ ਮਗਰ । ਮੈਨੂੰ ਦੱਸ ਇਹਦੇ 'ਚੋਂ ਕੀ ਮਾਊਂ ਬਚਿਆ, ਦੇਵੀ ਦੀ ਸਹੁੰ ਜਮਾਂ ਖਾਂਦਾ ਨੀ ਧਰਦਾ, ਪੰਜੀ ਪੱਲਿਓਂ ਪੈਂਦੀ ਐ (ਜੰਗੀਰਾ ਜਰਦੇ ਦੀ ਚੂੰਡੀ ਲਾਉਂਦਾ ਹੈ) ਮਾੜਾ ਜਾ ਪਰ੍ਹਾਂ ਨੂੰ ਕਰਕੇ ਥੁੱਕੀਂ, ਇਥੇ ਸਾਲੀਆਂ ਮੱਖੀਆਂ ਭਿਣਕਣ ਲੱਗ ਜਾਂਦੀਆਂ ਨੇ (ਕਾਲੂ ਨੂੰ ਬੋਲ ਮਾਰਦਾ ਹੈ) ਓਇ ਕਾਲੂ ਓਇ...ਇ...ਕਿੱਥੇ ਮਰ ਗਿਆ ਕੰਜਰ ਦਿਆ ਪੁੱਤਾ...ਓਇ ਕਾਲੂ ਓਇ...ਇ...।

ਜੰਗੀਰਾ : ਹੋਰ ਸੁਣਾ ਫੇਰ ਸੇਠਾ ਕੋਈ ਰੱਬ ਦੇ ਘਰ ਦੀ ।

ਮਾਘੀ : ਰੱਬ ਦੇ ਘਰ ਦੀ ਕੀ ਸੁਣਾਈਏ ਭਰਾਵਾ, ਤੀਮੀ ਤਾਂ ਪੇਕੇ ਬੈਠੀ ਐ ।

ਜੰਗੀਰਾ : ਤੈਨੂੰ ਕਾਜੇ ਦਾ ਘਾਟੈ ਸੇਠਾ, ਆਹ ਹੁਣ ਬਿੰਦ ਕੁ ਹੋ ਗਿਆ ਬਿਠਾਈ ਬੈਠਾ ਸੀ ਪੱਟ ਨਾਲ ਜੜ ਕੇ।

ਮਾਘੀ : ਹੈਂਅ...ਕੌਣ ਸੰਤੀ...ਸੰਤੀ ਦੀ ਗੱਲ ਕਰਦੈਂ ਤੂੰ, ਦੇਵੀ ਦੀ ਸਹੁੰ, ਉਹ ਤਾਂ ਉਈ ਗੱਲਾਂ ਕਰਦੀ ਸੀ ਕਾਕੀ ਦੀਆਂ।

ਜੰਗੀਰਾ : ਕਾਕੀ ਕੇਹੜੀ...ਬਾਬੂ ਆਲੀ ?

ਮਾਘੀ : ਆਹੋ ! ਤੈਥੋਂ ਹੁਣ ਕੋਈ ਭੁੱਲੀ ਹੋਈਐ...? ਤੂੰ ਵੀ ਸੁਣੀ ਹੋਣੀ ਉਹਦੇ ਬਾਰੇ ਕੋਈ ਗੱਲ ?

ਜੰਗੀਰਾ : ਨਾ ਬਾਈ ਸੇਠਾ ਆਪਾਂ ਨੂੰ ਤਾਂ ਗੁਰੂ ਮਾਰਾਜ ਦੀ ਸਹੁੰ, ਆਪਾਂ ਨੂੰ ਤਾਂ ਉਈਂ ਪਤਾ ਨੀ ਕਿਸੇ ਗੱਲ ਦਾ।

ਮਾਘੀ : ਖਾ ਗਾਂ ਦੇਵੀ ਦੀ ਸਹੁੰ !

ਜੰਗੀਰਾ : ਆਪਾਂ ਨੂੰ ਤਾਂ ਨੇਮ ਦਵਾ ਲੈ ਭਾਮੇਂ।

ਮਾਘੀ : ਅੱਛਾ !...ਪਿੰਡ 'ਚ ਤਾਂ ਸਾਰੇ ਦੁਹਾਈ ਮੱਚੀ ਪਈਐ। ਲੈ ਖ਼ੈਰ 'ਗਾਹਾਂ ਤਾਂ ਗੱਲ ਨਾ ਕਰੀਂ, ਅਗਲਾ ਕਹਿੰਦੈ ਖੰਨੀ ਸਾਡੀ ਚੁਗਲੀ ਕਰਦਾ ਸੀ। ਦੇਵੀ ਦੀ ਸਹੁੰ, ਆਪਾਂ ਕਿਸੇ ਦੀ ਨਿੰਦਾ ਚੁਗਲੀ ਕਰਨ ਦੀ ਨੀ ਮਾਰਦੇ ਦੂੰਹੀਂ। ਏਦੂੰ ਵੱਡਾ ਤਾਂ ਸਾਲਾ ਦੁਨੀਆਂ ਤੇ ਹੋਰ ਕੋਈ ਪਾਪ ਵੀ ਨੀ ਹੈ। ਜਿਹੋ ਜੀ ਕਿਸੇ ਦੀ ਚੁਗਲੀ ਕਰਤੀ ਜਿਹੋ ਜੀ ਕਰਤੀ ਗਊ ਹੱਤਿਆ..।

ਜੰਗੀਰਾ : ਗੱਲ ਤਾਂ ਖ਼ੈਰ ਤੇਰੀ ਪੱਕੀਐ।

ਮਾਘੀ : ਕੱਚੀ ਤਾਂ ਆਪਾਂ ਗੱਲ ਈ ਨੀ ਕਰਦੇ।...ਲੈ ਦੇਖੀਂ ਕਿਤੇ, ਦੇਵੀ ਦੀ ਸਹੁੰ, ਗਾਹਾਂ ਗੱਲ ਕਰਦੇਂ।

ਜੰਗੀਰਾ : ਲੈ ਆਪਾਂ ਨੂੰ ਭਲਾਂ ਕੀ ਲੋੜ ਐ ?

ਮਾਘੀ : ਕੱਲ ਅਕੇ ਕਾਕੀ ਸਾਰਾ ਦਿਨ ਘੁਮੰਡੀ ਦੇ ਘਰੇ ਈ ਰਹੀ ਐ ?

ਜੰਗੀਰਾ : ਇਹ ਫੇਰ ਕੇਹੜੀ ਨਵੀਂ ਗੱਲ ਸੁਣਾਤੀ ਤੂੰ ?

ਮਾਘੀ : ਕੀ ਕਿਹਾ...?

ਜੰਗੀਰਾ : ਮਖਿਆਂ ਪਤਾ ਨੀ ਕੇਹੜੀ ਗੱਲ ਦੱਸੂ। ਉਹਨੂੰ ਹੋਗੀਆਂ ਮੁਦਤਾਂ ਉਹਦੇ ਕੋਲੇ ਜਾਂਦੀ ਨੂੰ।

ਮਾਘੀ : ਅੱਛਾ ਜੀ !

ਜੰਗੀਰਾ : ਤੇ ਹੋਰ ! ਬਾਬੂ ਨੂੰ ਕੀ ਤੇਰੇ ਭਾਣੇ ਪਤਾ ਨੀ ਹੈ, ਉਹ ਵੀ ਕੀ ਕਰੇ ? ਆਪ ਤਾਂ ਸਾਲਾ ਮਹੀਨਾ-ਮਹੀਨਾ ਘਰੇ ਨੀ ਵੜਦਾ। ਆਏਂ ਦੱਸ ਏਨਾ-ਏਨਾ ਚਿਰ ਸਤੀ ਸਵਿਤਰੀ ਬਣ ਕੇ ਕੇਹੜੀ ਕੱਟ ਲੂ ਉਇ...?

ਮਾਘੀ : ਦੇਵੀ ਦੀ ਸਹੁੰ, ਵੈਲੀ ਪੱਲੇ ਪੈ ਗਿਆ। ਕਾਕੀ ਤਾਂ ਸਾਲੀ ਕਿਸੇ ਅੰਗਰੇਜ਼ ਦੇ ਜਾਣੀ ਸੀ।



[ਉਸ ਵੇਲੇ ਮਾਘੀ ਜੰਗੀਰੇ ਨੂੰ ਚੁੱਪ ਰਹਿਣ ਦਾ ਇਸ਼ਾਰਾ ਕਰਦਾ ਹੈ। ਸੰਤੀ ਆਉਂਦੀ ਹੈ]

ਜੰਗੀਰਾ : ਚੰਗਾ ਫੇਰ ਸੇਠਾ, ਮੈਂ ਤਾਂ ਚੱਲਿਆਂ।

ਮਾਘੀ : ਚੱਲਿਐਂ...ਆਹੋ...ਚੰਗਾ ਚੱਲ ਫੇਰ ਤੂੰ ਤਾਂ (ਜੰਗੀਰਾ ਚਲਿਆ ਜਾਂਦਾ ਹੈ) ਆ ਜਾ ਸੰਤੀਏ...। ਇਹਨੇ ਜੰਗੀਰੇ ਕੰਜਰ ਨੇ ਅੱਡ ਲਹੂ ਪੀ ਛੱਡਿਐ। ਸਾਰਾ ਦਿਨ ਹੁੱਕੇ ਨਾਲ ਈ ਚੁਬੜਿਆ ਰਹੂ। ਦੇਵੀ ਦੀ ਸਹੁੰ ਲੈ ਕੇ ਚਵੰਨੀ ਦਾ ਜ਼ਰਦਾ, ਅਠਿਆਨੀ ਦਾ ਤਮਾਖੂ ਪੀ ਜਾਂਦੈ...ਨਾ ਕੁਛ ਕਹਿਣ ਜੋਗੇ ਨਾ ਕਰਨ ਜੋਗੇ...ਆ ਜਾ ਸੰਤੀਏ ਅੰਦਰ ਵੀ ਲੰਘਿਆ...।

[ਉਹ ਦੋਵੇਂ ਅੱਗੜ-ਪਿੱਛੜ ਦੁਕਾਨ ਦੇ ਅੰਦਰ ਵੜ ਜਾਂਦੇ ਹਨ। ਮੰਚ ਉਤੇ ਹਨੇਰਾ ਹੁੰਦਾ ਹੈ]

## ਅੰਕ ਦੂਸਰਾ/ਦ੍ਰਿਸ਼ ਪਹਿਲਾ

[ਰੌਸ਼ਨੀ ਕਾਕੀ ਦੇ ਘਰ ਉਤੇ ਪੈਂਦੀ ਹੈ। ਘਰ ਦੀ ਇਕ ਨੁੱਕਰੇ ਚੁੱਲ੍ਹਾ ਹੈ। ਕੋਲ ਹੀ ਚੁੱਲ੍ਹ-ਚੌਂਕੇ ਵਾਲਾ ਸਾਰਾ ਸਾਮਾਨ ਖਿੱਲਰਿਆ ਪਿਆ ਹੈ। ਇਕ ਮੰਜੀ ਡਾਹੀ ਹੋਈ ਹੈ। ਇਕ ਪਾਸੇ ਪੁਰਾਣਾ ਜਿਹਾ ਸੰਦੂਕ ਪਿਆ ਹੈ। ਸੰਦੂਕ ਵਿਚ ਫਟੇ ਪੁਰਾਣੇ ਜਿਹੇ ਕੱਪੜੇ ਪਏ ਹੋਏ ਹਨ। ਕੁਝ ਕੱਪੜੇ ਟੰਗਣੀ ਉੱਪਰ ਲਟਕ ਰਹੇ ਹਨ ! ਇਕ ਪੀੜ੍ਹੀ ਵੀ ਕੋਲ ਹੀ ਪਈ ਹੋਈ ਹੈ]

ਬਾਬੂ : ਕਾਕੀਏ...ਕਾਕੀਏ...(ਕਾਹਲੀ ਨਾਲ ਅੰਦਰ ਬਾਹਰ ਦੇਖਦਾ ਹੈ) ਗਈ ਕਿੱਥੇ ਬਿੰਦ ਘਰੋਂ ਨਿਕਲਜੋ, ਨਾਲ ਦੀ ਨਾਲ ਈ ਕਿਧਰੇ ਨੂੰ ਛੂ ਮੰਤਰ ਹੋ ਜਾਂਦੀ ਐ। ...ਮਖਾਂ ਕਾਕੀਏ...। ਬਸ ਪਿੱਛਾ ਤਕਾਉਂਦੀ ਐ... (ਮੰਜੇ ਉਤੇ ਬਹਿ ਕੇ) ਕਦੀ ਨੀ ਆ ਲੈਣ ਦੇ ਉਹਨੂੰ, ਅੱਜ ਟੰਗਾਂ ਨਾ ਤੋੜਤੀਆਂ ਗੰਦੀ ਤੀਮੀ ਦੀਆਂ...।

[ਮਾਘੀ ਆਉਂਦਾ ਹੈ]

ਮਾਘੀ : ਕਿਮੇਂ ਤੇਰਾ ਨਾਂ ਕੀ ਬਾਬੂ ਸਿਆਂ ਘਰੇ ਈ ਐਂ ?

ਬਾਬੂ : ਆਹੋ !...ਆਜਾ ਬਹਿ ਜਾ...ਹੋਰ ਕਿਮੇਂ ਆਉਣੇ ਹੋਏ ਅੱਜ ?

ਮਾਘੀ : ਕਾਹਦੇ ਆਉਣੇ ਹੋਏ ਬਾਬੂ ਸਿਆਂ, ਉਹ ਮੇਰੇ ਆਲਾ ਮਛੌਰ ਜਾ ਸਾਲਾ ਤੜਕੇ ਦਾ ਘਰੋਂ ਨਿਕਲਿਐ ਤੇ ਹੁਣ ਤਾਈਂ ਨੀ ਮੁੜਿਆ। ਸਾਲਾ ਬਿੰਦ ਕੇਹੜਾ ਘਰੇ ਬਹਿੰਦੈ...ਦੇਵੀ ਦੀ ਸਹੁੰ, ਲਹੂ ਪੀ ਲਿਆ ਮੇਰਾ ਤਾਂ ਗੰਦੀ ਅਲਾਦ ਨੇ, ਉਹਨੂੰ ਦੇਖਣ ਆਇਆ ਸੀ। ਗਾਹਾਂ ਤੂੰ ਬੈਠਾ ਦਿਸ ਗਿਆ, ਮਖਿਆਂ ਜਾਂਦੇ ਜਾਂਦੇ ਬਾਬੂ ਸਿਆਂ ਦੀ ਵੀ ਚੌਕੀ ਭਰਈ ਚੱਲੀਏ।

ਬਾਬੂ : ਧੰਨ ਭਾਗ ਮੇਰਾ ਹੋਰ ਸੁਣਾ ਫੇਰ...।

ਮਾਘੀ : ਮੈਂ ਤਾਂ ਆਏਂ ਆਇਆ ਸੀ (ਆਜੇ-ਪਾਸੇ ਗਹੁ ਨਾਲ ਤਕਦਾ ਹੈ) ਕਿਮੇਂ

ਕਾਕੀ ਕਿਤੇ ਗਈ ਹੋਈ ਐ, ਦੇਵੀ ਦੀ ਸਹੁੰ.. ਮਖਾਂ ਕਿਤੇ ਦੀਂਹਦੀ ਨੀ..।

ਬਾਬੂ : ਏਥੇ ਈ ਕਿਤੇ ਖੜ੍ਹੀ ਹੋਊ।

ਮਾਘੀ : ਮੈਂ ਤਾਂ ਉਹੀ ਗੱਲ ਕਰਦਾ ਸੀ.. ਮਖਿਆਂ ਤੂੰ ਸੋਨੇ ਨੂੰ ਕਹਿੰਦਾ ਸੀ...!

ਬਾਬੂ : ਆਹੋ !

ਮਾਘੀ : ਮੇਰੇ ਕੋਲ ਅੱਜ ਮੰਡੀਓਂ ਸ਼ਾਹ ਆਇਆ ਸੀ, ਕਹਿੰਦਾ ਅਕੇ ਸੋਨੇ ਦਾ ਭਾਅ ਬਲਾਅ ਚੜ੍ਹ ਗਿਆ, ਮੈਨੂੰ ਕਹਿੰਦਾ ਜੇ ਹੈ ਤਾਂ ਖੱਟ ਲੈ ਦੋ ਪੈਸੇ !

ਬਾਬੂ : ਅੱਛਿਆ !

ਮਾਘੀ : ਤੇ ਹੋਰ ! ਮੈਨੂੰ ਤਾਂ ਸਾਲੀ ਓਦੋਂ ਦੀ ਲੂਹਣ ਲੱਗੀ ਪਈ ਐ। ਮਖਿਆਂ ਕਦੋਂ ਸ਼ਹਿਰ ਜਾਮਾਂ ਤੇ ਕਦੋਂ ਸੋਨਾ ਵੇਚਾਂ ਮੰਦੇ ਭਾਮਾਂ 'ਚ ਫੇਰ ਲੈ ਲਾਂਗੇ। ਤੂੰ ਵੀ ਗੱਲ ਜੀ ਕਰਦਾ ਸੀ ਨਾ...ਦੇਵੀ ਦੀ ਸਹੁੰ ਹੁਣ ਤਾਂ ਦੋ ਪੈਸੇ ਵੱਧ ਵੱਟੇ ਜਾਣਗੇ। ਇਹ ਵੀ ਮੌਕੇ ਮੌਕੇ ਦੀ ਗੱਲ ਈ ਹੁੰਦੀ ਐ ਬਾਬੂ ਸਿਆਂ, ਕਿ ਨਹੀਂ...? ਫੇਰ ਤੈਨੂੰ ਪਤਾ ਈ ਐ, ਬਾਦ 'ਚ ਮੈਨੂੰ ਲਾਂਭਾ ਨਾ ਦੇਈਂ ਬੀ ਮੈਂ ਕਿਹਾ ਨੀ...! ਹੈਂਅ...

ਬਾਬੂ : ਚੰਗਾ ਜੇਠਾ ਤੂੰ ਚੱਲ ਮੈਂ ਆਉਣਾਂ ਤੇਰੇ ਮਗਰੇ ਈ... ਭਾਫ਼ ਤਾਂ ਕੱਢੀ ਨਾ ਕਿਸੇ ਕੋਲੇ, ਚੰਗਾ...!

ਮਾਘੀ : ਲੈ ਕਮਲਾ ਨਾ ਹੋਵੇ ਤਾਂ, ਭਲਾ ਆਪਾਂ ਨੂੰ ਕੀ ਲੋੜ ਐ? ਤੇਰੀ ਚੀਜ਼ ਭਾਮੇਂ ਸਿੱਟ ..।...ਚੰਗਾ, ਮੈਂ ਚਲਦਾਂ...ਤੂੰ ਆਜੀਂ...ਦੇਵੀ ਦੀ ਸਹੁੰ ਇਹੋਜਾ ਸੌਦਾ ਫੇਰ ਨੀ ਹੱਥ ਆਉਣਾ।...ਹੱਟ 'ਤੇ ਈ ਉਡੀਕਾਂ...?

ਬਾਬੂ : ਆਹੋ (ਮਾਘੀ ਚਲਾ ਜਾਂਦਾ ਹੈ) ਜਿਮੇਂ ਉਹ ਚਲਦੀ ਐ ਓਮੇਂ ਈ ਸਹੀ।

[ਬਾਬੂ ਉੱਠਕੇ ਚੌਹੀਂ ਪਾਸੀਂ ਤਕਦਾ ਹੈ ਤੇ ਕਾਹਲੀ ਨਾਲ ਟਰੰਕ ਦਾ ਸਾਰਾ ਸਮਾਨ ਫਰੋਲ ਕੇ ਸੁੱਟ ਦਿੰਦਾ ਹੈ। ਸੋਨੇ ਦੀਆਂ ਵਾਲੀਆਂ ਕੱਢਕੇ ਚੋਰੀ ਅੱਖ ਬਾਹਰ ਨਿਕਲ ਜਾਂਦਾ ਹੈ। ਕਾਕੀ ਆਉਂਦੀ ਹੈ ਅਤੇ ਉਸ ਦੀ ਨਜ਼ਰ ਖੁੱਲ੍ਹੇ ਹੋਏ ਟਰੰਕ ਉਤੇ ਪੈਂਦੀ ਹੈ]

ਕਾਕੀ : ਬੂਹ ਨੀ ਮੈਂ ਮਰਜਾਂ...ਮੇਰਾ ਟਰੰਕ ਕੀਹਨੇ ਫਰੋਲਿਐ (ਟਰੰਕ ਫਰੋਲ ਕੇ ਦੇਖਦੀ ਹੈ) ਹਾਏ ਵੇ ਤੇਰੀ ਬੇੜੀ ਬਹਿਜੇ ਚੰਦਰਿਆ, ਪੈ ਜਾਣ ਕੀੜੇ ਤੇਰੀ ਦੇਹ 'ਚ। ਇਹੀ ਇਕ ਟੂਮ ਰਹਿਗੀ ਸੀ, ਉਹਤੇ ਈ ਅੱਖ ਰੱਖੀ ਬੈਠਾ ਸੀ... ਰੱਬ ਨੀ ਚੱਕਦਾ ਇਹਨੂੰ...ਮੇਰਾ ਕੁਛ ਨੀ ਛੱਡਿਆ ਲੰਡੇ ਨੇ, ਸਾਰਾ ਕੁੱਛ ਲੁੱਟ ਕੇ ਲੈ ਗਿਆ (ਕਾਕੀ ਨੂੰ ਆਪਣਾ ਜੇਠ ਨੰਦ ਸਿੰਘ ਲੰਘਦਾ ਦਿਖਾਈ ਦਿੰਦਾ ਹੈ। ਕਾਕੀ ਉਸ ਨੂੰ ਖੜ੍ਹਾ ਲੈਂਦੀ ਹੈ) ਔਹ ਦੇਖ ਲੋ ਜੀ ਆਕੇ, ਸਾਰਾ ਕੁਛ ਕਲੂੰਜ ਕੇ ਲੈ ਗਿਆ ਮੇਰਾ, ਕੱਖ ਨੀ ਛੱਡਿਆ ਉਹਨੇ। ਕੰਨਾਂ ਦੀਆਂ ਬਾਲੀਆਂ ਰਹਿਗੀਆਂ ਸੀ, ਉਹ ਵੀ ਲੈ ਗਿਆ ਉਡਾਕੇ, ਹੁਣ ਕੀਹਨੂੰ ਰੋਮਾਂ ?...ਮੈਂ ਤਾਂ ਕਹਿਣੀ ਆਂ ਵੱਜ ਜੇ ਦਗਾੜਾ ਇਹਦੇ ਜੇ ਸਾਨੂ ਦੇ...



ਸੰਦੂਕ ਭੰਨ ਕੇ ਬਾਲੀਆਂ ਲੈ ਗਿਆ।

ਨੰਦ : ਫੇਰ ਮੈਨੂੰ ਕੀ ਸੁਨੌਣੀ ਐਂ ?

ਕਾਕੀ : ਹੋਰ ਕੀਹਨੂੰ ਸੁਣਾਮਾਂ ?

ਨੰਦ : ਆਪਦੇ ਆਦਮੀ ਨੂੰ ਈ ਸੁਣਾਈਂ। ਸਾਨੂੰ ਕੀ ਉਹ ਫੜਾਉਣ ਆਉਂਦੇ। ਮੇਰੇ ਨਾਲ ਉੱਚਾ ਨੀਮਾਂ ਬੋਲਣ ਦੀ ਕੋਈ ਲੋੜ ਨੀ ਹੈ।

ਕਾਕੀ : ਤੈਨੂੰ ਨਾ ਬੋਲਾਂ ਤਾਂ ਹੋਰ ਕੀ ਉਹਦੇ ਜਣਦਿਆਂ ਨੂੰ ਰੋਣ ਜਾਮਾਂ। ਮੇਰਾ ਤਾਂ ਭੋਰਾ ਭੋਰਾ ਲੈ ਗਿਆ ਫਰੋਲ ਕੇ।...ਨਾ ਜੀ, ਤੂੰ ਹੁਣ ਚੁਪ ਕਾਹਨੂੰ ਕਰ ਗਿਆ ?

ਨੰਦ : ਸਾਡੇ ਕੋਲੇ ਉਹਦੀ ਗੱਲ ਕਰਨ ਦੀ ਕੋਈ ਲੋੜ ਨੀ ਹੈ। ਤੇਰਾ ਆਦਮੀ ਐ, ਆਪਸ 'ਚ ਜਿਮੇਂ ਮਰਜੀ ਸਮਝੋ। ਸਾਡਾ ਕੋਈ ਤਾਅਲਕ ਨੀ ਉਹਦੇ ਨਾਲ ਲਾਗੀ ਖੜ੍ਹ ਕੇ ਝੱਜੂ ਪਾਉਣ।

ਕਾਕੀ : ਆਹੋ ਹੁਣ ਥੋੜਾ ਕਾਹਨੂੰ ਐ ਤਾਅਲਕ ਉਹਦੇ ਨਾਲ...ਤੇ ਓਦੋਂ ਤਾਅਲਕ ਸੀ ਜਿੱਦੇਂ ਵੇਲੀ ਚੜ੍ਹਾ-ਚੜ੍ਹਾ ਕੇ ਲਿਆਉਂਦਾ ਸੀ, ਅਕੇ ਸਾਡੇ ਭਾਈ ਦੀ ਇੱਜਤ ਰੋਲਦੀ ਐਂ...!

ਨੰਦ : ਪੁੱਠਾ ਸਿੱਧਾ ਬੋਲਣ ਦੀ ਲੋੜ ਨੀ ਤੈਨੂੰ ਮੈਂ ਦੱਸਾਂ...ਆਪਦੇ ਨੂੰ ਸਾਂਭ ਕੇ ਰੱਖ।

ਕਾਕੀ : ਅੱਛਾ, ਹੁਣ ਮੈਂ ਪੁੱਠਾ ਸਿੱਧਾ ਬੋਲਦੀ ਆਂ। ਤੁਸੀਂ ਤਾਂ ਓਦਨ ਮੈਨੂੰ ਫੁੱਲਾਂ ਦੇ ਹਾਰ ਪਾਉਣ ਆਏ ਹੋਮੋਂਗੇ ਮੇਰੇ ਘਰੇ ? (ਨੰਦ ਸਿੰਘ ਤੁਰ ਜਾਂਦਾ ਹੈ) ਨਾ ਮਖਿਆਂ ਹੁਣ ਤੁਰ ਕਾਹਨੂੰ ਗਿਆ ਜੀ-ਓਦੋਂ ਤਾਂ ਦੂਸਰੇ ਦਿਨ ਮੋਢੇ ਤੇ ਗੰਡਾਸਾ ਰੱਖ ਕੇ ਆ ਜਾਂਦਾ ਸੀ, ਹੁਣ ਏਡੀ ਛੇਤੀ ਥੋੜਾ ਉਹਦੇ ਨਾਲ ਕੋਈ ਤਾਅਲਕ ਈ ਨੀ ਹੈ। ..ਕੋਈ ਨੀ, ਹੁਣ ਵੜੀਂ ਤੂੰ ਮੇਰੇ ਘਰੇ ਜੇ ਸਿਰ ਨਾ ਪਾੜ ਦਿਆਂ ਤਾਂ...ਤੇ ਜੇ ਮੈਂ ਆਪਦੀਆਂ 'ਤੇ ਆਗੀ ਤਾਂ ਪਿੰਡ 'ਚ ਖੜ੍ਹਨ ਜੋਗੇ ਨੀ ਛੱਡਣੇ।

[ਕਾਕੀ ਫੇਰ ਤੋਂ ਘਰੇ ਮੰਜੇ ਉਤੇ ਆ ਬਹਿੰਦੀ ਹੈ। ਘੁਮੰਡੀ ਆਉਂਦਾ ਹੈ]

ਘੁਮੰਡੀ : ਕੀ ਗੱਲ ਆਏਂ ਭਖੀ ਭਖਾਈ ਬੈਠੀ ਐਂ ?

ਕਾਕੀ : (ਰੋਣ ਹਾਕੀ ਹੋ ਕੇ) ਢੈਅ ਜਾਣਾ ਮੇਰੀਆਂ ਬਾਲੀਆਂ ਲੈ ਗਿਆ ਕੱਢ ਕੇ, ਸੰਦੂਕ ਤੋੜ ਕੇ।

ਘੁਮੰਡੀ : ਬਾਬੂ ?

ਕਾਕੀ : ਆਹੋ। ਮੈਨੂੰ ਤਾਂ ਇਹੋ ਜਾ ਬੇਧ ਲੱਗਿਐ...'ਕਲੀਆਂ ਬਾਲੀਆਂ ਈ ਰਹਿਗੀਆਂ ਸੀ, ਉਹ ਅੱਜ ਲੈ ਗਿਆ ਦਾਅ ਲਾ ਕੇ...ਮੈਂ ਤਾਂ ਕਹਿਨੀਂ ਆਂ...।

ਘੁਮੰਡੀ : ਚੱਲ ਕਾਹਨੂੰ ਬੋਲ-ਕੁਬੋਲ ਕੱਢਦੀ ਐਂ ਮੂੰਹੋਂ। ਤੈਨੂੰ ਕਾਸੇ ਦਾ ਘਾਟੈ। ਬੋਲ ਕਦੋਂ ਲਿਆਕੇ ਦੇਮਾਂ ਕਾਂਟੇ ਬਣਵਾਕੇ ਮੈਂ ਤਾਂ ਤੇਰਾ ਅੰਗ-ਅੰਗ ਕੋਹੜਾ ਨਾ ਭਰਦੂੰ ਸੋਨੇ ਨਾਲ...।

ਕਾਕੀ : ਊਂ ਤੂੰ ਦੇਖ ਲੈ ਕੀ ਲੋਹੜਾ ਮਾਰਿਆ ਲੰਡੇ ਨੇ।

ਘੁਮੰਡੀ : ਕੋਈ ਨੀ ਬਹੁਤਾ ਗ਼ਮ ਨੀ ਕਰੀਦਾ

[ਘੁਮੰਡੀ ਜਾਣ ਲਈ ਉਠਦਾ ਹੈ]

ਕਾਕੀ : ਕੀ ਗੱਲ ਚੱਲਿਆ ਬੱਸ...?

ਘੁਮੰਡੀ : ਆਹੋ ! ਕੰਮ ਐ...ਫੇਰ ਆਊਂਗਾ ਵਿਹਲੇ ਵੇਲੇ।

[ਘੁਮੰਡੀ ਚਲਾ ਜਾਂਦਾ ਹੈ । ਮਾਘੀ ਸੇਠ ਗੋਲੀਆਂ ਨਾਲ ਰੱਜੇ ਬਾਬੂ ਨੂੰ ਖਿੱਚੀ ਆਉਂਦਾ ਹੈ]

ਮਾਘੀ : ਮਖਾਂ, ਕਿਮੇਂ ਸਰਦਾਰਨੀਏ ਅੰਦਰ ਈ ਐਂ...?

ਕਾਕੀ : (ਬਾਬੂ ਨੂੰ ਦੇਖ ਕੇ) ਕਿੱਥੇ ਪਿਆ ਸੀ ਜਾਏ ਖਾਣਿਆਂ ਦਾ...ਅਜੇ ਜਿਉਂਦ ਫਿਰਦੈਂ ?

ਮਾਘੀ : ਹਾਂ ਜਿਉਂਦੈਂ, ਦੇਵੀ ਦੀ ਸਹੁੰ, ਸਾਹ ਚਲਦੈਂ ਅਜੇ ਤਾਂ, ਦੇਖ ਲੈ ਭਾਮੇਂ।

[ਮਾਘੀ ਬਾਬੂ ਨੂੰ ਮੰਜੇ ਉਤੇ ਲਿਟਾ ਦਿੰਦਾ ਹੈ]

ਕਾਕੀ : ਫੇਰ ਏਥੇ ਕਾਹਨੂੰ ਲਿਆਂਦੈ ?

ਮਾਘੀ : ਉਥੇ ਢਾਬ ਕੋਲੇ ਪਿਆ ਸੀ ਡਿੱਗਿਆ। ਦੇਵੀ ਦੀ ਸਹੁੰ, ਮਖਿਆਂ ਆਥਣ ਦਾ ਵੇਲੈ ਕਿਤੇ ਊਈਂ ਨਾ ਕੋਈ ਗੱਡਾ-ਗੁੱਡਾ ਦਰੜ ਜੇ, ਹੋਰ ਜਾਹ ਜਾਂਦੀ ਹੋ ਜੇ।

ਕਾਕੀ : ਫੇਰ ਏਥੇ ਲਿਆ ਕੇ ਦੱਸ ਇਹ ਕੀ ਫਾਹੇ ਦੇਣਾ ਸੀ ? ਪਰ੍ਹਾਂ ਢਾਬ 'ਚ ਈ ਧੱਕਾ ਦੇ ਦਿੰਦਾ, ਦਫ਼ਾ ਕੱਟਿਆ ਜਾਂਦਾ (ਬਾਬੂ ਦੀਆਂ ਜੇਬਾਂ ਫਰੋਲ ਕੇ) ਬਾਲੀਆਂ ਸੀ ਇਹਦੇ ਕੋਲ ਮੇਰੀਆਂ...।

ਮਾਘੀ : ਦੇਵੀ ਦੀ ਸਹੁੰ, ਆਪਾਂ ਨੂੰ ਤਾਂ ਨੀ ਪਤਾ ਵਾਲੀਆਂ-ਵੂਲੀਆਂ ਦਾ।... ਕਾਹਦੀਆਂ ਸੋਨੇ ਦੀਆਂ ਸੀ ?

ਕਾਕੀ : ਪੂਰੀਆਂ ਬਾਰ੍ਹਾਂ ਆਨੇ ਭਰ ਸੀ।

ਮਾਘੀ : ਕੀ ਪਤੈ ਸਰਦਾਰਨੀਏ, ਮੈਂ ਤਾਂ ਏਧਰ ਤੁਰਿਆ ਆਉਂਦਾ ਸੀ। ਗਾਹਾਂ ਇਹ ਪਿਆ ਮੂਧੇ ਮੂੰਹ ਡਿੱਗਿਆ। ਮਖਾਂ ਆਪਣਾ ਕੀ ਲਗਦੈ, ਬਾਬੂ ਸਿਆਂ ਨੂੰ ਘਰੇ ਈ ਛੱਡ ਆਮਾਂ। ਦੇਵੀ ਦੀ ਸਹੁੰ, ਵਾਲੀਆਂ ਤਾਂ ਇਹ ਕਿਤੇ ਉਥੇ ਈ ਸਿੱਟ-ਸੁੱਟ ਆਇਆ ਹੋਊ।

ਕਾਕੀ : ਮੇਰਾ ਤਾਂ ਇਹੋਜਾ ਜੀਅ ਕਰਦੈ ਬੀ ਮੱਥੇ 'ਚ ਚੋਅ ਦੇ ਦਿਆਂ, ਫੋਰਾ ਲਾਇਆ ਕੰਜਰ ਨੇ। ਕਿਤੇ ਸਿੱਟ ਆਇਆ ਬੱਸ (ਮਾਘੀ ਅੱਖ ਜਿਹੀ ਬਚਾ ਕੇ ਚਲਾ ਜਾਂਦਾ ਹੈ) ਜਿਦੇ ਢਾਬ 'ਤੇ ਪਿਆ ਸੀ ਡਿੱਗਿਆ, ਉਹਦੇ ਕੋਲੇ ਈ ਗਿਆ ਹੋਊ ਚਾਨਣ ਦੇ ਘੱਦੂ ਕੋਲੇ। ਅਗਲੇ ਨੇ ਕੱਢਕੇ ਬਾਲੀਆਂ ਢਾਬ 'ਤੇ ਧੱਕਾ ਦੇਤਾ।...ਏਦੂੰ ਤਾਂ ਢਾਬ 'ਚ ਈ ਧੱਕਾ ਦੇ ਦਿੰਦਾ। ਰੋਜ ਰੋਜ ਦਾ ਕੋਹੜ ਤਾਂ ਵੱਢਿਆ ਜਾਂਦਾ। ਮੇਰਾ ਤਾਂ ਇਹੋ ਜਾ ਜੀਅ ਕਰਦੈ ਬੀ ਜ਼ਹਿਰ ਦੇ ਕੇ ਮਾਰਦਿਆਂ।

[ਕਾਕੀ ਉਸ ਦੇ ਮੂੰਹ ਉਤੇ ਪਾਣੀ ਦੇ ਛਿੱਟੇ ਮਾਰਦੀ ਹੈ। ਉਸ ਨੂੰ ਹਲੂਣਦੀ ਹੈ।]

ਬਾਬੂ : ਤੂੰ ਮੇਰੀ ਜੇਬ 'ਚੋਂ ਤਾਂ ਨੀ ਕੁਛ ਕੱਢਿਆ।

ਕਾਕੀ : ਕੀ ਅੱਗ ਸੀ ਤੇਰੀ ਜੇਬ 'ਚ ਜੇਹੜੀ ਮੈਂ ਕੱਢ ਲੀ ?...ਮੈਂ ਪੁਛਦੀ ਆਂ ਮੇਰੀਆਂ ਬਾਲੀਆਂ ਕੀਹਨੂੰ ਦੇ ਗਾਲ ਆਇਆਂ ?...ਘੁੱਦੇ ਦੀਆਂ ਪਟਦੀ ਆਂ ਬੋਦੀਆਂ ਜਾ ਕੇ, ਉਸੇ ਨੂੰ ਈ ਦੇ ਕੇ ਆਇਆ ਹੋਮੇਂਗੇ।

[ਕਾਕੀ ਬੋਲਦੀ ਬੋਲਦੀ ਬਾਹਰ ਨਿਕਲ ਜਾਂਦੀ ਹੈ। ਬਾਬੂ ਉਸੇ ਤਰ੍ਹਾਂ ਨਸ਼ੇ ਨਾਲ ਨਿਢਾਲ ਜਿਹਾ ਹੋਇਆ ਪਿਆ ਹੈ। ਉਸ ਨੂੰ ਮਾਘੀ ਬਾਣੀਏ ਦੀਆਂ ਕਹੀਆਂ ਗੱਲਾਂ ਯਾਦ ਆਉਂਦੀਆਂ ਹਨ]

ਮਾਘੀ : ਮੈਂ ਤਾਂ ਕਾਕੀ ਦੀ ਗੱਲ ਕਰਦਾ ਸੀ। ਠੀਕ ਨੀ ਉਹਦੇ ਵਾਸਤੇ...ਨਾਲੇ ਪਸ਼ੂ ਨੂੰ ਤੇ ਤੀਮੀਂ ਨੂੰ ਤਾਂ ਜਿੰਨਾ ਨਰੜ ਕੇ ਰੱਖੀਏ ਓਨਾ ਈ ਚੰਗਾ। ਜਦੋਂ ਥੋੜ੍ਹੇ ਜੇ ਖੁੱਲ੍ਹੇ ਛੱਡ 'ਤੇ ਓਸੇ ਵੇਲੇ ਜਾ ਵੜਦੇ ਨੇ ਦੂਸਰਿਆਂ ਦਿਆਂ ਟਾਂਡਿਆਂ। 'ਚ ਫੇਰ ਨੀ ਇਹ ਡਰਦੇ ਭਾਮੇਂ ਸਾਮ੍ਹਣੇ ਮੌਤ ਖੜ੍ਹੀ ਹੋਵੇ...ਊਂ ਗੱਲ ਘੁਮੰਡੀ ਦੀ ਵੀ ਠੀਕ ਨੀ ਹੈ...।

[ਬਾਬੂ ਕਰਾਰ ਜਿਹ ਵਿਚ ਆਕੇ ਖੜ੍ਹਾ ਹੁੰਦਾ ਹੈ। ਡਿਗਦਾ ਢਹਿੰਦਾ ਏਧਰ ਓਧਰ ਤਕਦਾ ਹੈ]

ਬਾਬੂ : ਕਾਕੀਏ...ਕਾਕੀਏ, ਫੇਰ ਤੁਰਗੀ ?...ਅੱਖ ਦੇ ਫੇਰ 'ਚ ਈ ਸਾਲੀ...ਘੁਮੰਡੀ ਕੋਲੇ...।

[ਕਾਕੀ ਆਉਂਦੀ ਹੈ]

ਕਾਕੀ : ਸ਼ਰਮ ਤਾਂ ਨੀ ਆਉਂਦੀ, ਏਦੂੰ ਤਾਂ ਕਾਸੇ ਥੱਲੇ ਆ ਕੇ ਈ ਮਰ ਜਾ।

ਬਾਬੂ : ਕਿੱਥੇ ਗਈ ਸੀ ?

ਕਾਕੀ : ਤੇਰੇ ਜਣਦਿਆਂ ਨੂੰ ਰੋਣ ਗਈ ਸੀ।

ਬਾਬੂ : ਘੁਮੰਡੀ ਕੋਲ ਕੀ ਕਰਨ ਜਾਨੀ ਹੁੰਨੀ ਐਂ ਮੇਰੇ ਮਗਰੋਂ ?...ਤੈਨੂੰ ਸੁਣਿਆ ਨੀ ਹੈ ? ਤੂੰ ਮੈਨੂੰ ਸਮਝ ਕੀ ਰੱਖਿਐ ?

ਕਾਕੀ : ਤੈਨੂੰ ਹੁਣ ਪਤਾ ਨੀ ਹੈ ? ਜੀਹਨੇ ਕੰਜਰੀ ਨੇ ਤੇਰੇ ਕੰਨ ਭਰੇ ਨੇ, ਉਹਨੇ ਆਹੋ ਵੀ ਦੱਸਿਆ ਹੋਊ ਬਈ ਕੀ ਕਰਨ ਜਾਂਦੀ ਹੁੰਦੀ ਐਂ। ਜਿਦੋਂ ਤੇਰਾ ਆਹਾ ਰੋਜ਼ ਦਾ ਬਾਲਣ-ਫੂਕਣ ਕਰਦੀ ਆਂ, ਉਹ ਹੋਰ ਹੁਣ ਮੇਰੀ ਪਿਨਸ਼ਨ ਆਉਂਦੀ ਐ ?

ਬਾਬੂ : ਤੇਰੀ ਮਾਂ ਨੂੰ...ਅਜੇ ਮੂਹਰੇ ਬੋਲਣ ਨੂੰ ਮਰਦੀ ਐਂ।

ਕਾਕੀ : ਮੂਹਰੇ ਤਾਂ ਤੂੰ ਆਪੇ ਬੁਲਾਉਣੈਂ।

ਬਾਬੂ : ਅੱਛਾ ! ਤੇਰੀ ਇਹ ਮਜ਼ਾਲ...ਤੇਰੀ ਕੁੱਤੀ ਤੀਮੀਂ ਦੀ (ਉਹ ਕਾਕੀ ਦੇ

ਮਾਰਨ ਲਈ ਉਲਰਦਾ ਹੈ। ਕਾਕੀ ਪਾਸੇ ਹੋ ਜਾਂਦੀ ਹੈ ਅਤੇ ਬਾਬੂ ਮੰਜੇ ਦੇ ਪਾਵੇ ਉਤੇ ਡਿਗਦਾ ਹੈ। ਪਾਵਾ ਉਸਦੇ ਪੇਟ ਵਿਚ ਵਜਦਾ ਹੈ) ਹਾਏ ਮਰ ਗਿਆ ਓਇ ਬਾਪੂ...:

ਕਾਕੀ : ਭੋਗ ਹੁਣ ਦੁਖ, ਜੇਹੜਾ ਤੂੰ ਮੈਨੂੰ ਤਪਾਇਐ। ਪਿਆ ਰਹਿ ਹੁਣ ਆਈਂ। ...ਨਾਲੇ ਜਾਨੀ ਆਂ ਮੈਂ ਓਸ ਬੈਂਤਲ ਕੋਲੇ ਜੀਹਨੇ ਉਂਗਲ ਲਾਈਐ ਤੇਰੇ। ਮੈਂ ਜੜਵਾਊਂ ਉਹਨੂੰ ਸੱਚੀਆਂ-ਝੂਠੀਆਂ।

[ਰੋਸ਼ਨੀ ਫਿਰਨੀ ਉਤੇ ਪੈਂਦੀ ਹੈ। ਸੰਤੀ ਤੁਰੀ ਆਉਂਦੀ ਹੈ। ਘਰ ਅੱਗੇ ਕਾਕੀ ਨੂੰ ਖੜ੍ਹੀ ਦੇਖ ਕੇ ਪਿਛਾਂਹ ਨੂੰ ਮੁੜਨ ਲਗਦੀ ਹੈ]

ਕਾਕੀ : ਹੁਣ ਮੈਨੂੰ ਦੇਖਕੇ ਮੁੜ ਕਾਹਨੂੰ ਗਈ ਬੈਂਤਲੇ? ਤੈਨੂੰ ਮੈਂ ਕਰਵਾਉਣੀਆਂ ਲਾਈਆਂ ਬੁਝਾਈਆਂ। ਜੇ ਪਾੜ ਕੇ ਵਿਚਾਲਿਉਂ ਦੋ ਨਾ ਕਰਦਿਆਂ ਤਾਂ ਮੇਰਾ ਨਾਂ ਵੀ ਕਾਕੀ ਨੀ, ਜੇਹੜੇ ਤੂੰ ਲੋਕਾਂ ਦੇ ਕੰਨ ਭਰਦੀ ਫਿਰਦੀ ਐਂ ਕੰਜਰੀਏ...।

ਸੰਤੀ : ਨੀ ਤੂੰ ਚੁੱਪ ਕਰਦੀ ਐਂ ਕਿ ਨਹੀਂ ਕੁੱਤੀਏ।

ਕਾਕੀ : ਉਰੇ ਆ ਤੇਰਾ ਮੈਂ ਪੱਟਾਂ ਝਾਟਾ...ਆਪ ਤਾਂ ਸੂਈ ਕੁਤੀ ਵਾਂਗੂ ਕਦੇ...।

ਸੰਤੀ : ਮੈਂ ਤੇਰਾ ਬੁਥਾੜ ਦੇਊਂ ਭੰਨ...।

ਕਾਕੀ : ਨੀ ਹੋਰ ਕਹਿੰਦੀ ਜਾ ਕੇ ਆਪਦੇ ਯਾਰ ਮਾਘੜੀਏ ਨੂੰ। ਤੂੰ ਢੁਹਾਦੀਂ ਬਾਣੀਏ ਤੋਂ ਜੇਹੜਾ ਮੇਰਾ ਬੁਰਜ ਢੁਹਾਉਣੈ।

ਸੰਤੀ : ਕੰਜਰੀ ਬੋਲਦੀ ਦੇਖ ਕਿਮੇਂ ਐ...ਨਾ ਕਿਸੇ ਦੀ ਸੰਗ ਨਾ ਸ਼ਰਮ।

ਕਾਕੀ : ਹੋਰ ਸੰਗ ਸ਼ਰਮ ਤਾਂ ਤੇਰੇ ਕੋਲ ਈ ਆ ਗੀ, ਬੇਵਾ ਨਾ ਹੋਵੇ ਤਾਂ। ਮੈਂ ਤਾਂ ਗੁਤਨੀ ਜਈ ਪੱਟ ਕੇ ਹੱਥ 'ਚ ਕੇਹੜਾ ਨਾ ਫੜਾ ਦੂੰ।

ਸੰਤੀ : ਦੇਖ ਨੀ ਕਿਮੇਂ ਉਪਰ ਈ ਉਪਰ ਚੜ੍ਹੀ ਵਗਦੀਐ। ਖਸਮ ਤਾਂ ਆਪਦਾ ਨੀ ਸੰਗਦਾ ਤੇ ਸਿਰ ਮੇਰਾ ਪਾਟਨ ਆਗੀ।

ਕਾਕੀ : ਮੈਥੋਂ ਤਾਂ ਨਹੀਂ ਸੰਗਦਾ ਆਪਦਾ ਖਸਮ, ਤੂੰ ਸਾਂਗ ਲੈ ਫੇਰ...ਕੁੱਤੀ ਜਾਤ।

ਸੰਤੀ : ਕਿੱਥੋਂ ਆਗੀ ਕਾਲ ਅੰਗਿਆਰੀ ਹਰ ਵੇਲੇ ਲੜਨ ਮਰਨ ਨੂੰ ਤਿਆਰ ਈ ਰਹਿੰਦੀ ਐ। ਸ਼ਰਮ ਨੀ ਆਉਂਦੀ ਇਹੋ ਜੀਆਂ ਗੱਲਾਂ ਮੂੰਹੋਂ ਕਢਦੀ ਨੂੰ।

ਕਾਕੀ : ਕੋਈ ਨੀ ਮੈਂ ਫਿਰਿਆਊਂ ਤੈਨੂੰ ਘਰ ਘਰ, ਨਾਲੇ ਜਾ ਕੇ ਪਟੂੰ ਮਾਘੀ ਬਾਣੀਏ ਦੀਆਂ ਬੋਦੀਆਂ। ਸਾਰਾ ਪਿੰਡ ਤਪਾ ਛੱਡਿਐ ਰੁੜ ਜਾਣੇ ਨੇ।

[ਕਾਕੀ ਚਲੀ ਜਾਂਦੀ ਹੈ]

ਸੰਤੀ : (ਆਪਣੇ ਆਪ ਨਾਲ) ਮਾਘੀ ਨੇ ਤਾਂ ਵੈਅ ਜਾਣੇ ਨੇ ਉਹੀ ਗੱਲ ਕਰਤੀ। ਨਾਲੇ ਏਨਾ ਕਿਹਾ ਸੀ ਬੀ ਮੇਰਾ ਨਾਂ ਨਾ ਲਈਂ, ਪਰ ਜਮਾਂ ਨੀ ਟਲਿਅ। ਮੈਂ ਦੇਊਂ ਜਾ ਕੇ ਧਨੇਸੜੀ...ਮਾਘੀ ਕੰਜਰਾ ਜੇਹੜੀ ਤੂੰ ਮੇਰੇ ਨਾਲ ਕੀਤੀ ਐ। ਮੇਰੇ ਗਲ ਪਾਤੀ ਬਘਿਆੜੀ।



[ਮਾਘੀ ਆਉਂਦਾ ਹੈ]

ਸੰਤੀ : ਉਰੇ ਆ ਵੇ ਮਾਘੀਆ, ਪੱਟਾਂ ਤੇਰੇ ਜੁੰਡੇ ਜੇ।

ਮਾਘੀ : ਕੌਣ ਸੰਤੀ...ਦੇਵੀ ਦੀ ਸਹੁੰ, ਮਖਾਂ ਅੱਜ ਤਾਂ ਬੜੀ ਚੜ੍ਹੀ ਵਗਦੀ ਐਂ...ਕੀ ਗੱਲ ਹੋਗੀ।

ਸੰਤੀ : ਗੱਲ ਦਾ ਤਨੂੰ ਹੁਣ ਪਤਾ ਈ ਨੀ ਹੈ? ਮੈਂ ਤੈਨੂੰ ਕੈਂਅ ਵਾਰੀ ਕਿਹਾ ਸੀ ਬਈ ਓਸ ਕਾਲਅੰਗਿਆਰੀ ਕੋਲੇ ਮੇਰਾ ਨਾਂ ਨਾ ਲਈਂ...ਮੇਰੀ ਤਾਂ ਗੁੱਤ ਪਟਵਾਤੀ ਉਹਤੋਂ, ਕਰਤੀ ਨਾ ਉਹੀ ਗੱਲ।

ਮਾਘੀ : ਦੇਵੀ ਦੀ ਸਹੁੰ, ਮੈਂ ਨੀ ਕਿਹਾ ਸੰਤੀਏ.. ਭਲਾਂ ਮੈਨੂੰ ਕੀ ਲੋੜ ਐ ਤੇਰਾ ਨਾਂ ਲੈਣ ਦੀ...ਹੈਂਅ? ਧਰਮ ਨਾਲ. ਆਪਾਂ ਨੂੰ ਤਾਂ ਦੇਵੀ ਦੀ ਸਹੁੰ, ਜੇ ਤੇਰੇ ਨਾਂ ਦੀ ਭਾਫ਼ ਵੀ ਕੱਢੀ ਹੋਵੇ।...ਜਾਹ ਹੁਣ ਤੂੰ ਆਪਦੇ ਘਰੇ ਵਗ ਜਾ। ਮੈਂ ਆਪੇ ਸਮਝਾ ਦਿੰਨਾਂ ਕਾਕੀ ਨੂੰ. ਓਧਰ ਨੂੰ ਈ ਚੱਲਿਆ ਸੀ।

ਸੰਤੀ : ਤੂੰ ਓਧਰ ਜਾਹ ਤਾਂ ਸਹੀ ਕੇਰਾਂ, ਜੇ ਤੈਨੂੰ ਉਹ ਕੱਚੇ ਨੂੰ ਈ ਨਾ ਖਾ ਜੇ ਤਾਂ। ਓਥੇ ਜਾ ਕੇ ਸਾਬਤਾ ਤੂੰ ਜ਼ਰੂਰ ਈ ਮੁੜ ਆਮੇਂਗਾ।

ਮਾਘੀ : ਫੇਰ ਨੀ ਮੈਂ ਓਧਰ ਜਾਂਦਾ। ਆਪਾਂ ਭਲਾ ਭੂੰਡਾਂ ਦੀ ਖੱਖਰ ਨੂੰ ਹੱਥ ਪਾ ਕੇ ਕੀ ਲੈਣੈ? ਆਪਾਂ ਤਾਂ ਸੰਤੀਏ, ਦੇਵੀ ਦੀ ਸਹੁੰ, ਲੜਾਈ-ਝਗੜੇ ਤੋਂ ਉਈਂ ਡਰਦੇ ਆਂ।...ਆਪਾਂ ਤਾਂ ਏਥੋਂ ਈ ਮੁੜ ਜਾਨੇ ਆਂ।

ਸੰਤੀ : ਨਾ, ਤੂੰ ਉਹਦੇ ਕੋਲੇ ਮੇਰਾ ਨਾਂ ਲਿਆ ਕਿਮੇਂ?

ਮਾਘੀ : ਫੇਰ ਉਹੀ ਕਮਲੀਆਂ ਗੱਲਾਂ। ਬੱਲੀ ਹੋਗੀ ਤੂੰ...ਮੈਂ ਦੇਵੀ ਦੀ ਸਹੁੰ ਖਾਈ ਜਾਨਾਂ। ਏਦੂੰ ਵੱਡੀ ਵੀ ਭਲਾ ਕੋਈ ਗੱਲ ਹੁੰਦੀ ਐ। ਮੇਰਾ ਸਾਲਾ ਮੂੰਹ ਟੁੱਟ ਜੇ, ਜੇ ਇਹੋ ਜੀ ਕੋਈ ਗੱਲ ਵੀ ਕੀਤੀ ਹੋਵੇ।

ਸੰਤੀ : ਉਹ ਫੇਰ ਬਿਨਾਂ ਕਹੇ ਕਹਾਏ ਈ ਮੇਰੇ ਸਿਰ 'ਤੇ ਆ ਚੜ੍ਹੀ।

ਮਾਘੀ : ਉਹ ਤਾਂ ਸਾਲੇ ਜੰਗੀਰੇ ਨੇ ਕਹਿਤਾ ਹੋਊ। ਹੋਰ ਆਪਾਂ ਨੀ ਕਾਕੀ ਕੋਲੇ ਤੇਰੇ ਨਾਂ ਦਾ ਮੁਸ਼ਕ ਵੀ ਕੱਢਿਆ। ਚੱਲ ਆ ਜਾ। ਏਥੋਂ ਈ ਮੁੜ ਚੱਲ। ਉਹਦਾ ਕੀ ਐ ਕੁਹਾੜੇ ਪਾਟੇ ਮੂੰਹ ਆਲੀ ਦਾ, ਕੀ ਦਾ ਕੀ ਬੋਲ ਪੇ।...ਤੇ ਜੇ ਕਿਤੇ ਊਂ ਇੱਟ-ਉੱਟ ਮਾਰ ਸਿਰ ਕੇ ਭੰਨ ਦੇ, ਦੇਵੀ ਦੀ ਸਹੁੰ, ਸੰਤੀਏ ਉਹਦਾ ਕੋਈ ਵਸਾਹ ਐ।

[ਮਾਘੀ ਚਲਾ ਜਾਂਦਾ ਹੈ]

ਸੰਤੀ : ਗੱਲਾਂ 'ਚ ਤਾਂ ਬਾਣੀਆ ਰੱਬ ਨੂੰ ਕੇਹੜਾ ਆਉਣ ਦਿੰਦੈ ..ਅੱਗ ਲਾਈ ਡੱਬੂ ਕੰਧ 'ਤੇ। ਪਾ ਕੇ ਉਹਨੂੰ ਕੰਜਰੀ ਨੂੰ ਮੇਰੇ ਮਗਰ, ਆਪ ਔਹ ਜਾਂਦੇ ਅੱਡੀਆਂ ਨੂੰ ਥੁੱਕ ਲਾਈ...।

[ਸੰਤੀ ਜਾਂਦੀ ਹੈ। ਮੰਚ ਉਤੇ ਹਨੇਰਾ ਹੁੰਦਾ ਹੈ]

## ਅੰਕ ਦੂਸਰਾ/ਦ੍ਰਿਸ਼ ਦੂਸਰਾ

[ਰੋਸ਼ਨੀ ਕਾਕੀ ਦੇ ਘਰ ਉਤੇ ਪੈਂਦੀ ਹੈ । ਬਾਬੂ ਮੰਜੇ ਉਤੇ ਬੇਸੁਰਤ ਹੋਇਆ ਪਿਆ ਹੈ । ਦੀਨਾ ਉਸ ਦੇ ਸਿਰਹਾਣੇ ਬੈਠਾ ਹੈ। ਕਾਕੀ ਆਉਂਦੀ ਹੈ]

ਕਾਕੀ : ਚਾਚਾ ਤੂੰ...।

ਦੀਨਾ : ਹਾਂ ਭਾਈ, ਕਾਕੀਏ !

ਕਾਕੀ : ਕਦੋਂ ਕੁ ਦਾ ਆਇਐਂ ਤੂੰ ?

ਦੀਨਾ : ਤੈਨੂੰ ਕਿਸੇ ਨਾਲ ਉੱਚਾ ਨੀਮਾਂ ਜਾ ਬੋਲਦੇ ਸੁਣਿਆ ਤਾਂ ਭੱਜਿਆ ਭੱਜਿਆ ਏਧਰ ਨੂੰ ਹੋ ਲਿਆ ਮਖਿਆਂ ਕਾਕੀ ਪਤਾ ਨੀ ਕੀਹਦੇ ਨਾਲ ਲੜੀ ਜਾਂਦੀ ਐ । ਏਥੇ ਘਰੇ ਆਇਆ ਤਾਂ ਗਾਹਾਂ ਬਾਬੂ ਬੇਰਸੁਤ ਹੋਇਆ ਪਿਆ ਸੀ । ਇਹਨੂੰ ਸਾਂਭਿਆ । ਉਪਰਛਾਲ ਕਰਕੇ ਹਟਿਐ ।

ਕਾਕੀ : ਹੈਂਅ ! ਆਹ ਲਹੂ ਉਪਰ ਛਾਲ ਥਾਣੀਂ ਨਿਕਲਿਐ ?

ਦੀਨਾ : ਪਤਾ ਨੀ ਭਾਈ, ਮੇਰੇ ਆਉਣ ਤੋਂ ਪਹਿਲਾਂ ਤਾਂ ਇਹ ਕਰ ਹਟਿਆ ਸੀ । ...ਤੂੰ ਕਿੱਥੇ ਗਈ ਸੀ ? ਇਹ ਤਾਂ ਜਮਾਂ ਬੀਤਿਆਂ ਪਿਐ ਭਾਈ ।

ਕਾਕੀ : ਮੈਂ ਕਿੱਥੇ ਜਾਣਾ ਸੀ ਚਾਚਾ...ਪਿੰਡ ਕੇਹੜਾ ਜਿਊਣ ਮਰਨ ਦਿੰਦੈ ।

ਦੀਨਾ : ਇਹ ਤਾਂ ਭਾਈ ਬਿੰਦ ਘੜੀ ਦਾ ਈ ਦੀਂਹਦੈ । ਜੇਹੜਾ ਆਹਾ ਉਪਰ-ਛਾਲ ਥਾਣੀਂ ਲਹੂ ਨਿਕਲਿਐ, ਇਹਨੇ ਜਮਾਂ ਅੰਦਰ ਪੂੰਝਤਾ...ਕੋਈ ਸੁਰਤ ਸੰਭਾਲ ਨੀ ਹੈ ।

ਕਾਕੀ : ਕੀ ਦਗਾੜਾ ਵਜਦੈ ਇਹਨੂੰ ਚਾਚਾ । ਦੋ ਗੋਲੀਆਂ ਪੈ ਜਾਣ ਮੂੰਹ 'ਚ, ਆਹ ਹੁਣ ਘੋੜੇ ਵਾਂਗੂੰ ਲੱਗ ਜੂ ਹਿਣਕਣ ਖੜ੍ਹਾ ਹੋ ਕੇ ।...ਸਗੋਂ ਚੰਗੈ ਜੇ ਆਈਂ ਮਰ ਗਲ ਜੇ ਤਾਂ...।

ਦੀਨਾ : ਆਏਂ ਨੀ ਕਹੀਦਾ ਹੁੰਦਾ ਕੁੜੀਏ...ਫੇਰ ਵੀ ਆਪਦੈ ।

ਕਾਕੀ : ਕੀ ਇਹੋ ਜੇ ਬੰਦੇ ਨੂੰ ਚੁੱਲ੍ਹੇ 'ਚ ਦੇਣੈ, ਮਰੋੜ ਕੇ ਕੱਖੋਂ ਹੌਲੀ ਕਰਤਾ । ਜੇ ਇਹ ਜਾ ਤਾਂ ਪਿੰਡ 'ਚ ਇਹਜੀਆਂ ਗੱਲਾਂ ਹੁੰਦੀਆਂ ਨੇ ।

ਦੀਨਾ : ਦੇਖੀਂ ਕਿਤੇ ਗੱਲਾਂ ਗੱਲਾਂ 'ਚ ਬੰਦਾ ਖੋ ਲਈਏ । ਹੁਣ ਹਰਖ ਛੱਡ । ਤੂੰ ਬੈਠ ਮੈਂ ਪੰਡਤ ਨੂੰ ਲੈ ਕੇ ਆਉਣਾ, ਡਾਕਧਾਰ ਨੂੰ ਡਾਕਖਾਨੇ 'ਚੋਂ...।

[ਦੀਨਾ ਜਾਂਦਾ ਹੈ]

ਕਾਕੀ : ਵੇ ਚਾਚਾ ਕਾਹਨੂੰ ਮੱਥਾ ਮਾਰਦੈਂ...ਮਰਨ ਗਲਨ ਦੇ ਪਰ੍ਹਾਂ...।

[ਕਾਕੀ ਮੱਥੇ ਉਤੇ ਹੱਥ ਧਰ ਕੇ ਬਹਿ ਜਾਂਦੀ ਹੈ]

ਪਿੱਠ ਭੂਮੀ : ਦਾਜ ਵਿਹਾਇਣ ਵੇਲੇ ਬਾਬੁਲ, ਕਿਉਂ ਦਿੱਤੀਆਂ ਦਿਲਬਰੀਆਂ
ਕਿੰਝ ਪੱਤਝੜ ਦੀ ਰੁੱਤੇ ਹੋਵਣਾ, ਖੜ੍ਹਸੁੱਕ ਟਾਹਣਾਂ ਹਰੀਆਂ
ਸਾਡੀ ਧੁੱਪ ਹੁਣ, ਸਾਡੇ ਦਿਹੁੰ ਦਾ, ਪਿੰਡਾਂ ਵੱਢ ਵੱਢ ਖਾਏ
ਬਾਬੁਲ ਵੇ ਅਸੀਂ ਕੇਹ ਦਿਹੁੰ ਪਰਨਾਏ...। [ਹਨੇਰਾ ਹੁੰਦਾ ਹੈ]



## ਅੰਕ ਦੂਸਰਾ/ਦ੍ਰਿਸ਼ ਤੀਸਰਾ

[ਰੋਸ਼ਨੀ ਕਾਕੀ ਦੇ ਘਰ ਉਤੇ ਪੈਂਦੀ ਹੈ ! ਬਾਬੂ ਮਰ ਗਿਆ ਹੈ। ਉਸ ਨੂੰ ਭੁੰਞੇ ਲਾਹ ਕੇ ਸਫ਼ੇਦ ਕੱਪੜੇ ਨਾਲ ਢਕ ਰੱਖਿਆ ਹੈ । ਦੀਨਾ, ਨਿੱਕਾ ਅਤੇ ਕਾਕੀ ਵੀ ਅਫਸੋਸ ਜਿਹੇ ਵਿਚ ਉਸ ਦੇ ਕੋਲ ਹੀ ਬੈਠੇ ਹਨ । ਕਾਕੀ ਆਪਣੀ ਮਾਂ ਦੇ ਗਲ ਲੱਗੀ ਡੁਸਕੀ ਜਾ ਰਹੀ ਹੈ, ਉਸ ਦਾ ਬਾਪ ਗੁੱਜਰ ਵੀ ਨੀਵੀਂ ਪਾਈ ਬੈਠਾ ਹੈ]

ਆਵਾਜ਼ : (ਮੰਚ ਪਿੱਛੋਂ) ਮੇਰੀ ਭੈਣ ਨੂੰ ਕੱਖਾਂ ਤੋਂ ਹੌਲੀ ਕਰ ਗਿਆ ਵੇ ਵੇ ਰਾਜੇ ਸਹੁਰੇਦਿਆ ਜਾਇਆ ਹਾਏ...ਹਾਏ...!

[ਨੰਦ ਨੀਵੀਂ ਪਾਈ ਆਉਂਦਾ ਹੈ। ਉਸ ਦੇ ਪਿੱਛੇ ਹੀ ਪੱਟਾਂ ਉਤੇ ਦੁਹੱਥੜ ਮਾਰਦੀ ਸਿਆਪਾ ਪਾਉਂਦੀ ਪਾਸ਼ੋ ਤੁਰੀ ਆਉਂਦੀ ਹੈ । ਉਸ ਨੇ ਚਿੱਟੇ ਦੁਪੱਟੇ ਦਾ ਘੁੰਡ ਕੱਢਿਆ ਹੋਇਆ ਹੈ । ਉਸ ਨਾਲ ਇਕ-ਦੋ ਔਰਤਾਂ ਹੋਰ ਵੀ ਜਿਨ੍ਹਾਂ ਨੇ ਕਾਲੇ ਘੱਗਰੇ ਪਾਏ ਹੋਏ ਹਨ ਅਤੇ ਚਿੱਟੇ ਦੁਪੱਟਿਆਂ ਨਾਲ ਘੁੰਡ ਕੱਢੇ ਹੋਏ ਹਨ]

ਪਾਸ਼ੋ : ਮੇਰੀ ਦਰਾਣੀ ਨੂੰ ਰੁਲਦੀ ਛੱਡ ਗਿਆ ਵੇ ਮੇਰੀ ਰਾਣੀ ਸੱਸ ਦਿਆ ਜਾਇਆ ...ਹਾਏ...। ਮੇਰੀ ਭੈਣ ਨੂੰ ਕੱਖਾਂ ਤੋਂ ਹੌਲੀ ਕਰ ਗਿਆ ਵੇ, ਮੇਰੇ ਰਾਜੇ ਸਹੁਰੇ ਦਿਆ ਜਾਇਆ...ਹਾਏ ।

ਕਾਕੀ : ਦੇਖੋ ਜੀ ਥੋਨੂੰ ਮੈਂ ਦੱਸਾਂ, ਮੇਰੇ ਬਾਰ੍ਹਗੇ ਰੋਣ ਦੀ ਕੋਈ ਲੋੜ ਨੀ, ਆਪਦੇ ਘਰੇ ਜਾ ਕੇ ਰੋਣ ਦੀਆਂ ਬਸ਼ੱਕ ਦੀ ਕਸਰਾਂ ਕੱਢ ਲਿਓ । ਏਥੇ ਬੂਕਣਾਂ ਝੋਣ ਦੀ ਕੋਈ ਲੋੜ ਨੀ । ਮਰਿਐ ਤਾਂ ਮੇਰਾ ਮਰਿਐ, ਥੋਡਾ ਕੀ ਲਗਦੈ ?

ਪਾਸ਼ੋ : ਮੇਰੀ ਦਰਾਣੀ ਰੰਡੀ ਕਰ ਗਿਆ ਵੇ ।

ਕਾਕੀ : (ਪਾਸ਼ੋ ਦੇ ਬੋਲ ਵਿਚਕਾਰ ਕਟਦੀ ਹੋਈ) ਥੋਨੂੰ ਸੁਣਿਆ ਨੀ ਮੈਂ ਕੀ ਕਿਹੈ .. ਏਥੇ ਰੋਣ ਦੀ ਕੋਈ ਲੋੜ ਨੀ ਹੈ । ਮੈਂ ਤਾਂ ਓਦੋਂ ਈ ਰੰਡੀ ਹੋਗੀ ਸੀ ਜਿੱਦਣ ਵਿਆਹੀ ਆਈ ਸੀ ।

ਨੰਦ : (ਧਾਹ ਮਾਰਕੇ) ਓਇ ਬਾਬੂ ਓਇ...ਮਾਰ ਕੇ ਸਿੱਟ ਗਿਆ ਓਇ...।

ਕਾਕੀ : ਮੈਂ ਜੀ ਜਦੋਂ ਥੋਨੂੰ ਇਕ ਵਾਰੀ ਸੁਣਾਤਾ ਬਈ ਏਥੋਂ ਰੋਣ ਦਾ ਥੋਡਾ ਕੋਈ ਕੰਮ ਨੀ ਹੈ । ਨਾ ਮੈਂ ਰੋਮਾਂ ਨਾ ਕਿਸੇ ਨੂੰ ਰੋਣ ਦੇਮਾਂ । ਲਾਗੇ ਏਥੇ ਆ ਕੇ ਝੱਜੂ ਪਾਉਣ...ਜੇ ਬਹੁਤਾ ਦਰੇਗ ਆਉਂਦੈ ਤਾਂ ਆਪਦੇ ਘਰੇ ਲੈ ਜੋ ਚੱਕ ਕੇ । ਫੇਰ ਨਾ ਐਮੀਂ ਕਲੇਸ਼ ਪਾਈਓ ਬਈ ਸਾਡਾ ਭਾਈ ਮਰ ਗਿਆ।

ਪਾਸ਼ੋ : ਕਿਉਂ ਅਸੀਂ ਕਿਉਂ ਲੈ ਜੀਏ ਚੱਕ ਕੇ ? ਆਦਮੀ ਤੇਰੈ ਕਿ ਸਾਡਾ ? ਇਹਦਾ ਕੀ ਘਰ ਬਾਰ ਨੀ ਹੈ ?

ਕਾਕੀ : ਨਹੀਂ ਚੱਕ ਕੇ ਲਿਜਾਣਾ ਸੀ, ਫੇਰ ਪਿਟਦੇ ਕਿਉਂ ਆਏ ਸੀ ? ਥੋਨੂੰ ਸੱਦਣ ਆਈ ਸੀ ਮੈਂ ਕਿ ਸੁਨੇਹਾ ਭੇਜਿਆ ਸੀ ?...ਖੇਖਣ ਦੇਖ ਕਰਦੇ ? ਓਦੋਂ ਤਾਂ ਕਹਿੰਦਾ ਸੀ ਅਕੇ ਉਹਦੇ ਨਾਲ ਸਾਡਾ ਕੋਈ ਤਾਅੱਲਕ

ਨੀ ਹੈ ਫੇਰ ਅੱਜ ਕਾਹਨੂੰ ਆਗੇ ਪਿੱਟਣ, ਆਪਦੇ ਘਰੇ ਜਾ ਕੇ ਪਿੱਟੋ ਜੀਹ ਨੂੰ ਪਿੱਟਣੈ...।

[ਨਿੰਦ, ਪਾਸ਼ੋ ਉਹਦੇ ਨਾਲ ਆਈ ਇਕ-ਅੱਧ ਔਰਤ ਉਦੋਂ ਹੀ ਪੁੱਠੇ ਮੁੜ ਪੈਂਦੇ ਹਨ। ਦੀਨਾ ਅਤੇ ਨਿੱਕਾ ਵੀ ਚੱਲੇ ਜਾਂਦੇ ਹਨ । ਇਕੱਲੀ ਕਾਕੀ ਉਸਦੀ ਮਾਂ ਅਤੇ ਬਾਪੂ ਹੀ ਬੈਠੇ ਰਹਿ ਜਾਂਦੇ ਹਨ]

ਪਿੱਠ ਭੂਮੀ : ਅਸੀਂ ਨੇਹੁੰ ਕੀਹਦੇ ਨਾਲ ਲਾਈਏ ਵੇ, ਕਿਸ ਦੇ ਗਲ ਲੱਗ ਰੋ ਰੋ ਆਪਣੀ,
ਵਿਧਵਾ ਉਮਰ ਲੰਘਾਈਏ ਵੇ...।
ਕਿਸ ਦੇ ਬੂਹੇ ਤੇ ਚਾ ਰੱਖੀਏ, ਜਿੰਦ ਸੂਲਾਂ ਦਾ ਥੱਬਾ ਵੇ,
ਤੇਰਾ ਮੁਕੱਦਰ ਜੀਣ ਨਾ ਦੇਵੇ ਓ ਨਿਰਮੋਹੀ ਰੱਬਾ ਵੇ।
ਇਕ ਵੀ ਲੀਕ ਨਾ ਕਿਸਮਤ ਬਦਲੇ, ਕਿਸ ਨੂੰ ਲੇਖ ਵਿਖਾਈਏ ਵੇ
ਕਿਸ ਦੇ ਗਲ ਲੱਗ ਰੋ ਰੋ ਆਪਣੀ, ਵਿਧਵਾ ਉਮਰ ਲੰਘਾਈਏ ਵੇ
ਅਸੀਂ ਨੇਹੁੰ ਕੀਹਦੇ ਨਾਲ ਲਾਈਏ ਵੀ...।

[ਮੰਚ ਉਤੇ ਹਨੇਰਾ ਹੁੰਦਾ ਹੈ]

## ਅੰਕ ਦੂਸਰਾ/ਦ੍ਰਿਸ਼ ਚੌਥਾ

[ਰੋਸ਼ਨੀ ਕਾਕੀ ਦੇ ਘਰ ਉਤੇ ਹੀ ਪੈਂਦੀ ਹੈ। ਉਹ ਨਿਢਾਲ ਜਿਹੀ ਹੋਈ ਮੰਜੇ ਉਤੇ ਪਈ ਹੈ । ਉਸ ਦਾ ਬਾਪੂ ਗੁੱਜਰ ਸਿੰਘ ਆਉਂਦਾ ਹੈ]

ਗੁੱਜਰ : ਕਾਕੀਏ...।

ਕਾਕੀ : **ਕੌਣ, ਬਾਪੂ...?**

[ਕਾਕੀ ਇਕ ਦਮ ਭੁੜਕ ਕੇ ਉਠਦੀ ਹੈ। ਹੈਰਾਨ ਹੋ ਕੇ ਆਪਣੇ ਬਾਪੂ ਵੱਲ ਤਕਦੀ ਹੈ ਅਤੇ ਫੇਰ ਗੁੱਸੇ ਵਿਚ ਆ ਕੇ ਮੱਥੇ ਤਿਊੜੀਆਂ ਪਾ ਲੈਂਦੀ ਹੈ]

ਗੁੱਜਰ : ਹਾਂ ਧੀਏ...ਹੁਣ (ਉਹ ਮੰਜੇ ਉਤੇ ਬੈਠਣ ਲਗਦਾ ਹੈ)

ਕਾਕੀ : ਬਾਪੂ, ਬੱਸ ਜਾਹ ਮੁੜ ਜਾ ਆਪਦੇ ਘਰ ਨੂੰ। ਕੋਈ ਲੋੜ ਨੀ ਮੇਰੇ ਘਰੇ ਆਉਣ ਦੀ (ਉਸ ਦਾ ਬਾਪੂ ਮੰਜੇ ਉਤੇ ਬਹਿੰਦਾ ਬਹਿੰਦਾ ਘਬਰਾ ਕੇ ਉੱਠ ਖੜੋਂਦਾ ਹੈ) ਕੋਈ ਕਾਕੀ ਕੂਕੀ ਨੀ। ਹੁਣ ਮੋਹ ਜਾਗ ਪਿਆ ਹੋਊ ਧੀ ਦਾ !...ਆਏਂ ਤਾਂ ਬਾਪੂ ਕੋਈ ਵੈਰੀ ਵੀ ਨੀ ਕਰਦਾ ਜੇਹੜਾ ਤੂੰ ਮੈਨੂੰ ਖੂਹੀ 'ਚ ਧੱਕਾ ਦਿੱਤਾ। ਹੁਣ ਦੁੱਖ ਪੁੱਛਣ ਆਇਐਂ ਧੀ ਦਾ...ਜਾਹ ਵਗ ਜਾ ਮੇਰਾ ਕੋਈ ਪਿਓ-ਪਿਊ ਨੀ ਹੈ। ਮੇਰਾ ਬਾਪੂ ਤਾਂ ਓਦਨ ਈ ਮਰ ਗਿਆ ਸੀ ਜਿੱਦਣ ਮੇਰੇ ਪੈਸੇ ਲਏ ਸੀ।

ਗੁੱਜਰ : ਕਾਕੀਏ...।

ਕਾਕੀ : ਕੁਛ ਤਾਂ ਸੋਚ ਲੈਂਦਾ ਬਾਪੂ ਮੇਰੇ ਭਾਣੇ ਤਾਂ ਸਾਰੇ ਈ ਮਰ ਮੁੱਕਗੇ। ਬੱਸ, ਮੇਰੇ ਘਰੇ ਆਉਣ ਦੀ ਕਿਸੇ ਨੂੰ ਲੋੜਨੀ ਹੈ । ਓਦੋਂ ਤਾਂ ਨੀ ਦੁੱਖ ਹੋਇਆ ਸੀ ਜਿੱਦੋਂ ਫੜ ਕੇ ਬਾਂਹ ਵੈਲੀ ਦੇ ਮਗਰ ਤੋਰਤੀ ਸੀ।



[ਕਾਕੀ ਦੀ ਮਾਂ ਭੰਤੀ ਅਤੇ ਬਾਪੂ ਦੀਆਂ ਆਵਾਜ਼ਾਂ]

ਭੰਤੀ ਦੀ ਅਵਾਜ਼ : ਦੇਖੀਂ ਕਿਸੇ ਵਜੋਵੰਤੇ ਮਗਰ ਲਾ ਦੇਂ...ਮੇਰੀ ਤਾਂ ਇੱਕੋ ਇਕ ਧੀ ਐ। ਮੁੰਡਾ ਸੁਹਣਾ ਹੋਵੇ, ਭਾਮੇਂ ਘਰ ਬਾਰ ਵਿਕ ਜੇ...ਕੁੜੀ ਸੁਖੀ ਵੱਸੇ। ਮੈਂ ਫੇਰ ਕਹਿਣੀ ਆਂ, ਦੇਖੀਂ ਕਿਤੇ ਕਾਸੇ ਦਾ ਲਾਲਚ ਕਰਜੇਂ।

ਗੁੱਜਰ ਦੀ ਆਵਾਜ਼ : ਤੂੰ ਫ਼ਿਕਰ ਕਿਉਂ ਕਰਦੀ ਐਂ, ਕੁੜੀ ਐਸ਼ ਕਰੂ ਆਪਦੇ ਘਰੇ। ਰਾਜਾ ਘਰ ਐ। ਇਹੋ ਜੇ ਘਰ ਕਿਤੇ ਰੋਜ-ਰੋਜ ਧਰੇ ਪਏ ਨੇ ? ਮੁੰਡਾ ਜ਼ਮੀਨ ਦਾ ਮਾਲਕ ਐ।

[ਕਾਕੀ ਰੋਂਦੀ ਹੋਈ ਮੂੰਹ ਪਾਸੇ ਕਰ ਲੈਂਦੀ ਹੈ]

ਕਾਕੀ : ਬਾਪੂ ਜਾਹ ਵਗ ਜਾ...ਜਿੰਨਾ ਚਿਰ ਏਥੇ ਖੜ੍ਹਾ ਰਹੇਂਗਾ, ਮੇਰਾ ਦਿਲ ਹੋਰ ਖਰਾਬ ਹੋਈ ਜਾਊਗਾ।...ਬਾਹਲਾ ਕਰੇਂ ਤਾਂ ਮੇਰੀ ਮਾਂ ਨੂੰ ਭੇਜਦੀਂ ਜਾਕੇ ਜੇ ਤੇਰਾ ਦਿਲ ਮੰਨੇ ਤਾਂ...।

[ਗੁੱਜਰ ਉਹਨੀ ਪੈਰੀਂ ਪੁੱਠਾ ਮੁੜ ਜਾਂਦਾ ਹੈ। ਕਾਕੀ ਪਹਿਲਾਂ ਤਾਂ ਮੰਜੇ ਉਤੇ ਚੰਗੀ ਤਰ੍ਹਾਂ ਬਹਿ ਜਾਂਦੀ ਹੈ। ਫੇਰ ਹੌਲ ਪੈਣ ਵਾਲਿਆਂ ਵਾਂਗ ਭੱਜਕੇ ਜਾਂਦੇ ਬਾਪੂ ਵੱਲ ਤਕਦੀ ਹੈ]

ਕਾਕੀ ਦੀ ਆਵਾਜ਼ : ਤੂੰ ਇਹ ਕੀ ਕੀਤਾ ਕੜਮਣੇ। ਬਾਪੂ ਨੂੰ ਵੀ ਪੁੱਠਾ ਈ ਮੋੜਤਾ। ਘਰੇ ਵੀ ਨੀ ਪੈਰ ਧਰਨ ਦਿੱਤਾ...ਨਾਲੇ ਉਹਦਾ ਦਿਲ ਦੁਖਾਇਆ, ਨਾਲੇ ਹੁਣ ਤੇਰਾ ਅੰਦਰ ਰੋਂਦੈ। ਉਹਨੇ ਕੇਹੜਾ ਤੇਰੇ ਪੈਸੇ ਲੈਕੇ ਖਾਧੇ ਨੇ ਤੇਰੇ 'ਤੇ ਈ ਲਾਏ ਨੇ। ਉਹ ਵੀ ਕੀ ਕਰਦਾ ? ਕਿੱਥੋਂ ਲਿਆਉਂਦਾ ਪੰਡ ਰੁਪਈਆਂ ਦੀ...ਨਾਲੇ ਹੁਣ ਜੇਹੜੀ ਹੋਗੀ, ਉਹਦਾ ਹੁਣ ਕੀ ਬਣਦੈ, ਉਹ ਕੇਹੜਾ ਮੁੜ ਕੇ ਸੰਵਰ ਜੂ...?

ਕਾਕੀ : ਬਾਪੂ...।

[ਕਾਕੀ ਰੋਂਦੀ ਰੋਂਦੀ ਮੂਧੇ ਮੂੰਹ ਮੰਜੇ ਉਤੇ ਡਿੱਗ ਪੈਂਦੀ ਹੈ]

ਪਿੱਠ ਭੂਮੀ : ਅਸੀਂ ਨੇਹੁ ਕੀਹਦੇ ਨਾਲ ਲਾਈਏ ਬਾਬੁਲ
ਨੇਹੁੰ ਕੀਹਦੇ ਨਾਲ ਲਾਈਏ ਵੇ।
ਜੰਮਣ ਵੇਲੇ ਅੰਮੜੀ ਸਾਡੀ, ਹੰਝੂ ਬੁੱਲੀਆਂ 'ਤੇ ਕੇਰੇ ਵੇ।
ਬਾਬੁਲ ਤਾਂ ਸਾਡਾ ਕੰਮਾਂ ਦਾ ਲੋਭੀ, ਦਏ ਅਮਲੀ ਨਾਲ ਫੇਰੇ ਵੇ।
ਇਕ ਪਲ ਵੀ ਨਾ ਸੇਜ ਹੰਢਾਈ, ਕੀਹਨੂੰ ਦਰਦ ਸੁਣਾਈਏ ਵੇ।
ਅਸੀਂ ਨੇਹੁੰ ਕੀਹਦੇ ਨਾਲ ਲਾਈਏ ਬਾਬੁਲ, ਨੇਹੁੰ ਕੀਹਦੇ ਨਾਲ ਲਾਈਏ ਵੇ।

[ਘੁਮੰਡੀ ਆਉਂਦਾ ਹੈ]

ਘੁਮੰਡੀ : ਕੀ ਗੱਲ ਕਾਕੀਏ...ਆਏਂ ਪਈ ਐਂ ?

ਕਾਕੀ : ਮੇਰੀ ਮਾਂ ਆ ਜੇ ਨਾ 'ਕੇਰਾਂ।

ਘੁਮੰਡੀ : ਆਊਗੀ...ਆਊਗੀ ਕਿਉਂ ਨੀ ?

ਕਾਕੀ : ਕੀ ਪਤੈ, ਬਾਪੂ ਨੇ ਜਾ ਕੇ ਕਿਹੈ ਬੀ ਕਿ ਨਹੀਂ ?

ਘੁਮੰਡੀ : ਤੂੰ ਦਿਲ ਥੋੜ੍ਹਾ ਕਿਉਂ ਕਰਦੀ ਐਂ। ਕਹੇਂ ਤਾਂ ਜਾ ਕੇ ਲੈ ਆਉਣਾ, ਬਿੰਦ ਲੱਗੂਗਾ। ਘੰਟੇ 'ਚ ਮੁੜ ਆਊਂਗਾ। ਆਹ ਤਾਂ ਵਾਟ ਐ...।

ਕਾਕੀ : ਕੀ ਪਤੈ ਬਾਬੂ ਘਰੇ ਗਿਆ ਵੀ ਹੋਊਗਾ ਕਿ ਨਹੀਂ...ਕਿਤੇ ਰਾਹ 'ਚ ਈ ਨਾ...।

[ਕਾਕੀ ਰੋਣ ਲੱਗ ਜਾਂਦੀ ਹੈ]

ਘੁਮੰਡੀ : ਹੈ ਨਾ ਕਮਲੀ...ਉਹ ਹੁਣ ਭਲਾਂ ਕੋਈ ਕਮਲਾ ਥੋੜ੍ਹਾ ਈ ਐ ।...ਉਹਤੋਂ ਹੁਣ ਤੇਰਾ ਦੁੱਖ ਭੁਲਿਆ ਹੋਇਐ ਕੋਈ। ਮੈਂ ਜਾ ਕੇ ਹੁਣ ਲੈ ਆਉਣਾ।

ਕਾਕੀ : ਨਾ, ਤੂੰ ਨਾ ਜਾਈਂ। ਮੇਰੀ ਮਾਂ ਆਪੇ ਆ ਜੂ ਬਾਪੂ ਗਏ ਤੋਂ ਉਹ ਕੱਚੀ ਘੜੀ ਨੀ ਅਟਕਦੀ। (ਅੱਖਾਂ ਪੂੰਝਦੀ ਹੈ) ਦੇਖੀਂਗਾ ਮੈਨੂੰ ਤਾਪ ਤਾਂ ਨੀ ਚੜ੍ਹ ਗਿਆ ਕਿਤੇ, ਸਰੀਰ ਜਾ ਟੁੱਟੀ ਜਾਂਦੈ...ਜਿਮੇਂ ਥੱਕਿਆ ਹੋਵੇ...!

ਘੁਮੰਡੀ : (ਬਾਂਹ ਫੜ ਕੇ ਦੇਖਦਾ ਹੈ) ਕਾਹਨੂੰ...ਬੁਖ਼ਾਰ ਕਾਹਨੂੰ ਐ। ਊਈਂ ਹੱਡ ਭੱਖ ਜੀ ਹੋਗੀ। ਪਿੰਡਾ ਤਾਂ ਤੇਰਾ ਜਮਾਂ ਬਰਫ ਵਰਗਾ ਪਿਐ ਠੰਢਾ।...ਊਂਈ ਤੂੰ ਗ਼ਮ ਕਰਗੀ। ਲੈ ਤੂੰ ਐਂ ਕਰ ਕੱਪੜਾ ਲੈ ਕੇ ਪੈਜਾ, ਮੈਂ ਤੈਨੂੰ ਗੋਲੀ ਲਿਆ ਕੇ ਦਿੰਨਾ ਤੱਤੀ ਵੇਦ ਦਿਓਂ !

[ਘੁਮੰਡੀ ਚਲਾ ਜਾਂਦਾ ਹੈ। ਕਾਕੀ ਕੱਪੜਾ ਲੈ ਕੇ ਪੈ ਜਾਂਦੀ ਹੈ]

ਭੰਤੀ ਦੀ ਆਵਾਜ਼ : ਦੇਖੀਂ ਕਿਸੇ ਵੱਜੋਵੱਤੇ ਮੁੰਡੇ ਦੇ ਮਗਰ ਲਾਦੇਂ...ਮੇਰੀ ਤਾਂ ਇਕੋ ਇਕ ਧੀ ਐ ।

ਗੱਜਰ ਦੀ ਆਵਾਜ਼ : ਮਖਿਆਂ ਤੂੰ ਫਿਕਰ ਕਿਉਂ ਕਰਦੀ ਐਂ ! ਕੁੜੀ ਐਸ਼ ਲਊ ਆਪਦੇ ਘਰੇ ।

ਪਾਸ਼ੋ ਦੀ ਆਵਾਜ਼ : ਮੇਰੀ ਭੈਣ ਨੂੰ ਰੋਂਦੀ ਛੱਡ ਗਿਆ ਵੇ, ਮੇਰੇ ਰਾਜੇ ਸਹੁਰੇ ਦਿਆ ਪੁੱਤਾ, ਹਾਏ...ਏ...।

ਭੰਤੀ ਦੀ ਆਵਾਜ਼ : ਦੇਖੀਂ, ਜੇ ਮੁੰਡਾ ਸੁਹਣਾ ਹੋਵੇ, ਬਣਦਾ-ਠਣਦਾ, ਤਾਂ ਗੱਲ ਬਣੇ। ਜਮਾਈ ਭਾਈ ਘਰੇ ਬੈਠਾ ਵੀ ਸੁਹਣਾ ਲੱਗੇ।

ਗੁੱਜਰ ਦੀ ਆਵਾਜ਼ : ਮੁੰਡਾ ਹੀਰੇ ਵਰਗੈ, ਨਾ ਕੋਈ ਵੈਲ ਨਾ ਛੈਲ ..ਦਰਸ਼ਨੀ ਮੁੰਡੈ, ਦਰਸ਼ਨੀ...।

ਵਿਆਹ ਦੇ ਗੀਤ : ਲਾਮਾਂ ਤੇ ਦੋ ਤੋਤੇ ਆਏ, ਹਰੀਆਂ ਡੰਡੀਆਂ ਮੁੱਖ ਲਾਲ
ਵੀਰ ਤੇ ਬਾਪੂ ਪਕੜਨ ਲੱਗੇ, ਸੋਨੇ ਦੇ ਤੀਰਾਂ ਨਾਲ
ਨੀ ਸੁਣ ਮੇਰੀਏ ਮਾਏ, ਸੋਨੇ ਦੇ ਤੀਰਾਂ ਨਾਲ...।

ਕਾਕੀ ਦੀ ਆਵਾਜ਼ : ਤੂੰ ਇਹ ਕੀ ਕੀਤਾ ਕੜਮਣੇ। ਬਾਪੂ ਨੂੰ ਪੁੱਠਾ ਮੋੜਤਾ...। ਬਾਪੂ ਨੂੰ ਪੁੱਠਾ ਈ ਮੋੜਤਾ ...ਬਾਪੂ ਨੂੰ ਪੁੱਠਾ ਈ ਮੋੜਤਾ...।

[ਕਾਕੀ ਉੱਭੜਵਾਹੀ ਉਠਦੀ ਹੈ]

ਕਾਕੀ : ਬਾਪੂ...(ਉੱਠ ਕੇ ਫਿਰਨੀ ਵਿਚ ਤਕਦੀ ਹੈ) ਮਾਂ ਨੇ ਆਉਣਾ ਹੁੰਦਾ ਤਾਂ ਹੁਣ ਨੂੰ ਕਦੋਂ ਦੀ ਆ ਜਾਂਦੀ। ਦੋ ਘੰਟਿਆਂ ਦਾ ਤਾਂ ਰਾਹ ਨੀ ਹੈ, ਪਰ ਬਾਬੂ ਨੇ ਕੇਹੜਾ ਕਿਹਾ ਹੋਊ ਜਾ ਕੇ (ਮੰਜੇ ਉਤੇ ਬਹਿ ਜਾਂਦੀ ਹੈ) ਲੈ ਨਾ ਦੱਸਣ ਦੇ, ਮੈਂ ਕੇਹੜਾ ਕਿਸੇ ਤੋਂ ਧਾਰਾਂ ਕਢਾਉਣੀਆਂ ਨੇ। ਮਾਂ ਵੀ ਨਹੀਂ ਆਉਂਦੀ ਤਾਂ ਨਾ ਆਉਣ ਦੇ...(ਦੰਦਾਂ ਥੱਲੇ ਆ ਕੇ ਜੀਭ ਕੱਟੀ ਜਾਂਦੀ ਹੈ) ਹਾਏ ਨੀ ਮਾਂ...ਜੀਭ ਵੱਢੀ ਗਈ ਦੰਦਾਂ ਥੱਲੇ ਆ ਕੇ।...ਲੈ ਕੋਈ ਔਂਤਰਾ ਚੁਗਲੀਆਂ ਕਰਦਾ ਹੋਊ, ਪੁੱਛਣ ਆਲਾ ਹੋਵੇ ਬਈ ਅੱਗੇ ਮੈਂ ਬਹੁਤੀ ਸੌਖੀ ਆਂ। ਕੋਈ ਪੁੱਤ ਖਾਣਾ ਹੁਣ ਪਤਾ ਨੀ ਮੈਥੋਂ ਕੀ ਭਾਲਦੈ ? ਮੇਰੇ ਤਾਂ ਰੱਬ ਨੇ ਅੱਗੇ ਈ ਬਥੇਰੇ ਬਦਲੇ ਲੈ ਰੱਖੇ ਨੇ।

[ਘੁਮੰਡੀ ਆਉਂਦਾ ਹੈ]

ਘੁਮੰਡੀ : ਹੁਣ ਕਿਮੇਂ ਐਂ ?

ਕਾਕੀ : ਠੀਕ ਆਂ।

ਘੁਮੰਡੀ : (ਬਾਂਹ ਦੇਖਦਾ ਹੈ) ਹੁਣ ਤਾਂ ਜਮਾਂ ਠੀਕ ਲਗਦੀਐਂ ਟੱਲੀ ਵਰਗੀ।

ਕਾਕੀ : ਦਿਲ ਪਤਾ ਨੀ ਕਿਉਂ ਘਿਰੀ ਜੇ ਜਾਂਦੈ ?

ਘੁਮੰਡੀ : ਆਏਂ ਤਾਂ ਊਂਈ ਹੋ ਜਾਂਦੈ ਕਦੇ ਕਦੇ। ਜਦੋਂ ਚਿੱਤ ਨਾ ਰਾਜੀ ਹੋਵੇ ਤਾਂ ਦਿਲ ਘਿਰਨ ਲੱਗ ਜਾਂਦੈ।

ਕਾਕੀ : ਬਹਿ ਤਾਂ ਜਾਹ ਤੂੰ।

ਘੁਮੰਡੀ : ਨਹੀਂ ਹੁਣ ਤਾਂ ਮੈਨੂੰ ਕਾਹਲੀ ਐ। ਮੇਰੇ ਨਾਲ ਹੋਰ ਬੰਦੇ ਵੀ ਨੇ, ਤਿਆਰੀ, ਬਿਆਰੀ ਕਰਦਾ ਫਿਰਦਾਂ। ਤੂੰ ਵੀ ਤਿਆਰ ਰਹੀਂ।...ਆਹ ਲ ਇਕ ਪੁੜੀ ਲੈ ਕੇ ਪੈਜਾ (ਦਵਾਈ ਦੀ ਪੁੜੀ ਤੇ ਪਾਣੀ ਕਾਕੀ ਨੂੰ ਫੜਾਉਂਦਾ ਹੈ) ਲੈ ਮੈਂ ਤਾਂ ਜਾਨਾਂ, ਤੂੰ ਪਰਵਾਹ ਨਾ ਮੰਨੀਂ ਕਿਸੇ ਸਾਲੇ ਦੀ।

ਕਾਕੀ : ਤੂੰ ਵੀ ਤਕੜਾ ਰਹੀਂ।

ਘੁਮੰਡੀ : ਮੈਂ ਤਾਂ ਸਾਲਿਆਂ ਦੇ ਟੋਟੇ ਕੇਹੜਾ ਨਾ ਕਰਦੂ । ਇਕ ਵਾਰੀ ਸਾਮ੍ਹਣੇ ਤਾਂ ਆ ਜਾਣ ਭਨੋਈਏ ਦੇ...ਕਿਤੇ ਤੂੰ ਨਾ ਹਿਲ ਜੀਂ।

ਕਾਕੀ : ਕੀ ਕਿਹਾ, ਮੈਂ...। ਮੇਰੇ ਆ ਕੇ ਪੈਰ ਤਾਂ ਪਾ ਕੇ ਵੇਖਣ। ਹਾਂ ਤਾਂ ਮੈਂ ਤੀਮੀ ਮਾਨੀ ਪਰ ਉਹੋ ਜਿਆਂ ਨੂੰ ਤਾਂ ਮੈਂ ਵੀਹਾਂ ਨੂੰ ਦਬਾਲ ਨੀ ਹਾਂ, ਕੱਲੀ ਜਣੀ।

ਘੁਮੰਡੀ : ਚੰਗਾ ਫੇਰ, ਮੈਂ ਤਾਂ ਚਲਦਾਂ। ਬੰਦੇ ਬਾਹਰ ਖੜ੍ਹੇ ਨੇ।...ਪਹਿਲਾਂ ਮੈਂ ਨਿੱਕੇ ਨੂੰ ਭੇਜੂੰ।

[ਬੋਲਦਾ-ਬੋਲਦਾ ਘੁਮੰਡੀ ਚਲਾ ਜਾਂਦਾ ਹੈ। ਕਾਕੀ ਉੱਠ ਕੇ ਉਸਨੂੰ ਜਾਂਦੇ ਨੂੰ ਤਕਦੀ ਹੈ। ਮੰਚ ਉਤੇ ਹਨੇਰਾ ਹੁੰਦਾ ਹੈ]

## ਅੰਕ ਦੂਸਰਾ/ਦ੍ਰਿਸ਼ ਪੰਜਵਾਂ

[ਰੋਸ਼ਨੀ ਕਾਕੀ ਦੇ ਘਰ ਉਤੇ ਪੈਂਦੀ ਹੈ। ਕਾਕੀ ਉਲਝੀ ਜਿਹੀ ਉਦਾਸ ਉਦਾਸ ਮੰਜੇ ਉਤੇ ਬੈਠੀ ਹੋਈ ਹੈ]

ਪਿੱਠ ਭੂਮੀ : ਦੱਸ ਨੀ ਮਾਏ ਕੀਹਨੂੰ ਵਿਖਾਵਾਂ, ਦਿਲ ਦੀ ਖੋਲ੍ਹ ਪਟਾਰੀ ?
ਕਿਸ ਸੂਰਜ ਦੀ ਅੱਜ ਧੁੱਪ ਸੇਕਾਂ, ਦੱਸ ਮੈਂ ਕਰਮਾਂ ਮਾਰੀ...?

[ਕਾਕੀ ਦੀ ਮਾਂ ਭੰਤੀ ਆਉਂਦੀ ਹੈ ! ਕਾਕੀ ਇਕਦਮ ਭੱਜ ਕੇ ਉਸ ਦੇ ਗਲ ਨਾਲ ਚੁੰਬੜ ਜਾਂਦੀ ਹੈ]

ਕਾਕੀ : ਮਾਂ !

ਭੰਤੀ : ਕਾਕੀਏ...ਮੇਰੀਏ ਰਾਣੀਏ ਧੀਏ !

[ਕਾਕੀ ਰੋਣ ਲੱਗਦੀ ਹੈ]

ਕਾਕੀ : ਮਾਂ !

ਭੰਤੀ : ਬੱਸ ਕਰ ਧੀਏ...ਭਲਾਂ ਆਏਂ ਦਿਲ ਭੈੜਾ ਕਰਨ ਨਾਲ ਕੀ ਬਣਜੂਗਾ ? ਬੱਸ, ਚੁੱਪ ਕਰ ਜਾ ਮੇਰੀ ਡੀਡੀ। ਆਏਂ ਤਾਂ ਟੈਮ ਵੀ ਨੀ ਪੂਰਾ ਹੋਣਾ, ਸਗੋਂ ਨਾਲੇ ਮੇਰਾ ਦਿਲਾ ਭੈੜਾ ਹੁੰਦੈ। ਕੋਈ ਹੌਸਲੇ ਆਲੀ ਗੱਲ ਕਰ !

[ਭੰਤੀ ਉਸ ਨੂੰ ਚੁੱਪ ਕਰਵਾ ਦਿੰਦੀ ਹੈ ! ਦੋਵੇਂ ਮੰਜੇ ਉਤੇ ਬਹਿ ਜਾਂਦੀਆਂ ਹਨ]

ਕਾਕੀ : ਮੇਰਾ ਬਾਪੂ ਕਿਮੇਂ ਐਂ ?

ਭੰਤੀ : ਉਹ ਤਾਂ ਜਾਂਦਾ ਈ ਮੈਨੂੰ ਕਹਿੰਦਾ ਅਕੇ ਤੈਨੂੰ ਕਾਕੀ ਯਾਦ ਕਰਦੀ ਐ, ਜਾਇਆ ਕੇਰਾਂ। ਮਖਿਆਂ ਜੇ ਦੋ ਇਕ ਦਿਨ ਠਹਿਰ ਕੇ ਵਗ ਜਾਂ। ਕਹਿੰਦਾ ਨਹੀਂ ਕੱਲ ਨੂੰ ਵਗ ਜਾ ਕੁੜੀ ਓਦਰੀ ਪਈ ਐ। ਜਾ ਕੇ ਉਹਦਾ ਦਿਲ ਧਰਾਏਂਗੀ। ਮਖਿਆਂ ਤੂੰ ਏਡੀ ਛੇਤੀ ਕਿਉਂ ਭੱਜ ਆਇਆ, ਚੋਰਾਂ ਵਾਗੂੰ ? ਕਹਿੰਦਾ ਅਕੇ ਕਾਕੀ ਦਾ ਦੁੱਖ ਝੱਲਿਆ ਨੀ ਗਿਆ।

ਕਾਕੀ ਦੀ ਆਵਾਜ਼ : ਮੁੜ ਜਾ ਬਾਪੂ। ਕੋਈ ਲੋੜ ਨੀ ਹੈ ਮੇਰੇ ਅੰਦਰ ਵੜਨ ਦੀ...ਹੁਣ ਏਥੇ ਕੀ ਕਰਨ ਆਇਐਂ। ਹੁਣ ਮੋਹ ਜਾਗ ਪਿਆ ਹਊ ਧੀ ਦਾ...?

ਕਾਕੀ : (ਰੋਣਹਾਕੀ ਹੋ ਕੇ) ਹੋਰ ਤਾਂ ਨੀ ਕੁਛ ਬੋਲਿਆ ?

ਭੰਤੀ : ਨਾ ਧੀਏ, ਹੋਰ ਉਹਨੇ ਵਿਚਾਰੇ ਨੇ ਕੀ ਬੋਲਣਾ ਸੀ ? ਹੁਣ ਤਾਂ ਤੇਰੇ ਦੁੱਖ ਦਾ ਮਾਰਿਆ ਊਈਂ ਬੌਂਦਲਿਆ ਪਿਐ। ਜਾਂਦੇ ਈ ਤਾਪ ਚੜ੍ਹ ਗਿਆ।

ਕਾਕੀ : ਅੱਛਾ।

ਭੰਤੀ : ਫੇਰ ਧੰਨੇ ਵੈਦ ਦਿਉਂ ਗੋਲੀ ਲਿਆਤੀ...ਬੱਸ ਊਂਈ ਗੁੰਮ-ਸੁੰਮ ਜਾ ਹੋਇਆ ਪਿਐ। ਜਿਉਂ ਤੇਰੇ ਕੋਲੋਂ ਜਾ ਕੇ ਮੰਜੇ 'ਚ ਡਿਗਿਆ ਐ, ਮੁੜ ਕੇ ਉਠਿਆ ਨੀ... ਆਏਂ ਲਗਦੈ ਜਿਮੇਂ ਤੇਰਾ ਗਮ ਕਰ ਗਿਆ ਹੁੰਦੈ। ਹੁਣ ਤਾਂ ਕਾਕੀ ਧੀਏ ਉਹ ਬਹੁਤ ਪਛਤਾਉਂਦੈ। ਕਹਿੰਦਾ ਅਕੇ ਮੇਰਾ ਕੇਹੜੇ ਜਰਮ ਚੰਗਾ ਹੋਊਗਾ, ਜਿਦੋਂ ਮੈਂ ਬਚਾਰੀ ਗਊ ਦੀ ਹੱਤਿਆ ਕੀਤੀ ਐ। ਏਦੂੰ ਵੱਡਾ ਹੋਰ ਕੇਹੜਾ ਪਾਪ ਹੋਊਗਾ ?...ਪਰ ਊਂ ਉਹ ਵੀ ਕੀ ਕਰਦਾ ? ਹੱਥ ਪੱਲੇ ਤਾਂ ਧੀਏ ਕੁਛ ਵੀ ਨੀ ਸੀ।

ਕਾਕੀ : ਚੰਗਾ ਬੇਬੇ, ਬਾਪੂ ਨੂੰ ਕਹੀਂ ਬਹੁਤਾ ਫਿਕਰ ਨਾ ਕਰਿਆ ਕਰੇ ! ਮੈਂ ਜਮਾਂ ਠੀਕ ਆਂ। ਕਹੀਂ ਬੀ ਆਪਦੀ ਸਿਹਤ ਦਾ ਖ਼ਿਆਲ ਰੱਖਿਆ ਕਰੇ। ਕਦੇ



ਟੈਮ ਲੱਗੇ ਤਾਂ ਆ ਕੇ ਮਿਲ ਜੇ...।

[ਦੀਨਾ ਆਉਂਦਾ ਹੈ]

ਭੰਤੀ : ਆਹ ਤਾਂ ਦੀਨਾ ਆਉਂਦੈ।

ਦੀਨਾ : ਕੌਣ ਭੰਤੀ...ਤੂੰ ਕਦੋਂ ਆਈ ਸੀ ਭਾਈ...ਹੋਰ ਸੁਣਾ ਲਾਣਾ-ਬਾਣਾ ਤਾਂ ਠੀਕ ਐ ?

ਭੰਤੀ : ਤੂੰ ਦੇਹ ਭਰਾਵਾ ਆਪਦੀ ਗੱਲ, ਕਿਮੇਂ ਰਾਜੀ ਰਹਿਨੈਂ ?

ਦੀਨਾ : ਚੰਗੈ ਜੇਹੜਾ ਟੈਮ ਟੱਪੀ ਜਾਂਦੈ। ਸ਼ੁਕਰ ਹੈ ਓਸ ਵਾਗੁਰੂ ਦਾ।

ਭੰਤੀ : ਕੁੜੇ ਕਾਕੀ ਚਾਹ ਧਰ ਲੈ ਦੀਨੇ ਵਾਸਤੇ !

ਦੀਨਾ : ਬੱਸ ਭਾਈ ਵਾਹਗੁਰੂ ਬਾਹਲਾ ਦੇਵੇ। ਚਾਹ ਤਾਂ ਮੈਂ ਹੁਣ ਪੀ ਕੇ ਆਇਆ ਸੀ ਨੰਦ ਦਿਉਂ। ਆਉਂਦਾ ਆਉਂਦਾ ਏਧਰ ਨੂੰ ਹੋ ਲਿਆ, ਮਖਿਆਂ ਜਾ ਕੇ ਕਾਕੀ ਦਾ ਈ ਪਤਾ ਲੈ ਆਮਾਂ।

ਕਾਕੀ : ਕਿਮੇਂ, ਉਹਨਾਂ ਦੇ ਕਿਮੇਂ ਗਿਆ ਸੀ ?

ਦੀਨਾ : ਛੋਟੇ ਮੁੰਡੇ ਨੂੰ ਕਸਰ-ਕੁਸਰ ਐ ਕਾਸੇ ਦੀ। ਮੈਨੂੰ ਬੁਲਾ ਕੇ ਲੈਗੇ ਘਰੋਂ।

ਕਾਕੀ : ਹੋਰ ਤਾਂ ਨੀ ਕੁਛ ਬੋਲੇ ?

ਦੀਨਾ : ਬੋਲਣਾ-ਬੁਲਣਾ ਤਾਂ ਕੀ ਸੀ ? ਪਿੰਡ ਦੇ ਆਦਮੀਆਂ ਦਾ ਕੱਠ ਕੀਤਾ ਹੋਇਆ ਸੀ, ਮੇਰੇ ਗਿਆਂ ਤੋਂ ਚੁੱਪ ਕਰਗੇ। ਮੇਰੇ ਤਾਂ ਭਾਈ ਏਨੀ ਕੁ ਗਲ ਈ ਕੰਨੀ ਪਈ ਸੀ ਅਕੇ ਜੇ ਕਾਕੀ ਮੰਨ ਜੇ ਤਾਂ ਉਹਨੂੰ ਘਰੇ ਬੈਠੀ ਨੂੰ ਰੋਟੀ ਦੇਈ ਚਲੀਏ।

ਕਾਕੀ : ਕੀ ਕਿਹਾ...ਰੋਟੀ ? ਕਿਉਂ ਮੈਂ ਗਾਲਣੀ ਐ ਉਨ੍ਹਾਂ ਦੀ ਰੋਟੀ । ਮੈਨੂੰ ਦੋ ਰੋਟੀਆਂ ਦਾ ਘਾਟੈ ?

ਭੰਤੀ : ਇਹਨੂੰ ਭਲਾਂ ਭਾਈ ਦੀਨਿਆਂ ਰੋਟੀ ਨੀ ਜੁੜੂਗੀ ?

ਦੀਨਾ : ਸੁੱਖ ਨਾਲ ਜੁੜੇ ਵੀ ਕਿਉਂ ਨਾ, ਮੈਂ ਤਾਂ ਸੁਭੈਕੀ ਗੱਲ ਕਰਦਾਂ। ਕਹਿੰਦੇ ਅਕੇ ਦੋ ਕਿੱਲੇ ਜ਼ਮੀਨ ਦੇ ਨਾਂ ਲੁਆ ਦਿੰਨੇ ਆਂ।

ਕਾਕੀ : ਕਿਉਂ, ਮੈਂ ਹਿੱਕ ਤੇ ਧਰ ਕੇ ਲਿਜਾਣੀ ਐ ਜ਼ਮੀਨ ? ਮੈਂ ਤਾਂ ਥੁਕਦੀ ਵੀ ਨੀ ਜ਼ਮੀਨ। ਜਦੋਂ ਮੇਰੇ ਕੋਲ ਆਪਦੀ ਨਾ ਰਹੀ...ਓਦੋਂ ਤਾਂ ਛੇਤੀ ਦੇਣੇ ਅੱਡ ਕਰਤਾ ਸੀ ਬਈ ਕਿਤੇ ਰੋਟੀ ਨਾ ਦੇਣੀ ਪੈ ਜੇ,...ਤੇ ਹੁਣ ਉਹ ਜ਼ਮੀਨਾਂ ਨਾਂ ਲੁਆਉਣ ਆਲੇ ਆਗੇ ਵੱਡੇ ਨਵਾਬ।...ਮੈਂ ਤਾਂ ਚਾਚਾ ਆਪਣੀ ਮਰਜ਼ੀ ਕਰੂੰਗੀ, ਬਸ਼ੱਕ ਦੀ ਸੁਣਾ ਦੀ ਉਨ੍ਹਾਂ ਨੂੰ।

ਦੀਨਾ : ਆਪਾਂ ਸੁਣੌਣ ਦੀ ਕੀ ਲੋੜ ਐ ਧੀਏ ! ਮੈਂ ਕੇਹੜਾ ਸਾਲਿਆਂ ਤੋਂ ਕੁਛ ਲੈ ਕੇ ਖਾਣੈ। ਮੈਂ ਤਾਂ ਤੈਨੂੰ ਤਾਂ ਗੱਲ ਕੀਤੀ ਐ ਬਈ ਆਪਦਾ ਜੀ ਸੰਭਲਕੇ ਰਹੀਓ, ਕੀਐ ਦਾਅ ਚਲਾ ਜਾਣ । ਹੋਰ ਸੱਟ ਫੇਟ ਕਰ ਜਾਣ।... ਜੇਹੜੇ ਉਹ ਦੋ ਕਿੱਲੇ ਨਾਂ ਲੁਆਉਣ ਨੂੰ ਫਿਰਦੇ ਨੇ, ਗੱਲ ਤਾਂ ਉਹਨਾਂ ਨੇ ਵੀ ਮਥੀ ਹੋਈ ਹੋਊ ਜ਼ਰੂਰ ਕੋਈ ਨਾ ਕੋਈ। ਬਦਨਾਮੀ ਕੇਹੜਾ ਥੋੜ੍ਹੀ ਹੋਊ

ਉਨ੍ਹਾਂ ਦੀ। ਕਿਤੇ ਹੋਰ ਜਾਹ ਜਾਂਦੀ ਕਰ ਦੇਣ...!

ਕਾਕੀ : ਮਖਿਆਂ ਚਾਚਾ ਜਮਾਂ ਉਨ੍ਹਾਂ ਦੀ ਹਿੱਕ 'ਤੇ ਲਿਟੂੰਗੀ ਹਿੱਕ 'ਤੇ। ਮੇਰੀ ਵਾਅ
ਕੰਨੀ ਕੀ ਝਾਕ ਸਕਦੇ ਨੇ। ਮੈਂ ਤਾਂ ਸੀਰਮੇ ਕੇਹੜਾ ਨਾ ਪੀ ਜੂੰ।

ਦੀਨਾ : ਮਖਾਂ ਭਾਈ ਆਪਦੀ ਗੌਰ ਰੱਖੀਓ।...ਮੈਂ ਤਾਂ ਚਲਦਾਂ ਹੁਣ!
[ਉੱਠਕੇ ਜਾਣ ਲਗਦਾ ਹੈ]

ਕਾਕੀ : ਜਾਨਾਂ ਕਿੱਥੇ ਐਂ ਚਾਚਾ? ਮੈਂ ਚਾਹ ਧਰਦੀ ਆਂ।...ਅਜੇ ਤਾਈਂ ਮਾਂ ਨੇ
ਵੀ ਨੀ ਪੀਤੀ।...ਬਹਿ ਜਾ...!
[ਦੀਨਾ ਫੇਰ ਬਹਿ ਜਾਂਦਾ ਹੈ। ਕਾਕੀ ਚਾਹ ਧਰਨ ਲਈ ਉਠਦੀ ਹੈ]
[ਮੰਚ ਉਤੇ ਹਨੇਰਾ ਹੁਦਾ ਹੈ]

## ਅੰਕ ਦੂਸਰਾ/ਆਖਰੀ ਦ੍ਰਿਸ਼

[ਰੋਸ਼ਨੀ ਕਾਕੀ ਦੇ ਘਰ ਉਤੇ ਪੈਂਦੀ ਹੈ। ਉਹ ਕਾਹਲੀ ਕਾਹਲੀ ਨਾਲ ਸਾਮਾਨ ਏਧਰ ਓਧਰ ਕਰ ਰਹੀ ਹੈ। ਕਾਕੀ ਨੇ ਨਵਾਂ ਸੂਟ ਪਾਇਆ ਹੋਇਆ ਹੈ। ਗੋਟਾ ਲੱਗਿਆ ਦੁਪੱਟਾ ਸਿਰ ਉਤੇ ਲਿਆ ਹੋਇਆ ਹੈ]

ਵਿਆਹ ਦੇ : ਤੁਰ ਪਟਿਆਲੇ ਤੋਂ ਜੋਗੀ ਆਇਆ, ਸਾਡੇ ਵਿਹੜੇ ਧੂਣਾ ਲਾਇਆ,
ਗੀਤ ਸਹੇਲੀਓ ਇਸ ਜੋਗੀ ਦੀ ਬੀਨ ਵਜੇਂਦੀ, ਬੀਨ ਨੇ ਦਿਲ ਬਹਿਲਾਇਆ
ਸਹੇਲੀਉ ਤੁਰ ਪਟਿਆਲੇ ਤੋਂ......

ਕਾਕੀ : (ਦੂਰ ਦੂਰ ਵੇਖਦੀ ਹੋਈ) ਆਹ ਵੇਲਾ ਆ ਗਿਆ ਕੀ ਗੱਲ ਹੋਗੀ?
ਹੁਣ ਨੂੰ ਤਾਂ ਉਹਨੂੰ ਆ ਜਾਣਾ ਚਾਹੀਦਾ ਸੀ!

ਵਿਆਹ ਦੇ : ਨੀ ਚਿੱਟੀ ਕਬੂਤਰੀਏ, ਤੂੰ ਮੱਲ ਲਿਆ ਆਲ੍ਹਣਾ ਸਾਰਾ ਨੀ,
ਗੀਤ ਬਾਪੂ ਜੀ ਨੇ ਵਰੁ ਲੱਭਿਆ, ਉਹ ਵੀ ਪੁਠੇ ਤਵੇ ਤੋਂ ਕਾਲਾ ਨੀ,
ਨੀ ਚਿੱਟੀਏ ਕਬੂਤਰੀਏ...!

ਕਾਕੀ : ਕੋਠੇ ਕੋਠੇ ਧੁੱਪ ਚੜ੍ਹ ਆਈ, ਉਹਨੂੰ ਤਾਂ ਹੁਣ ਨੂੰ ਦੋ ਤਿੰਨ ਘੰਟੇ ਪਹਿਲਾਂ
ਆ ਜਾਣਾ ਚਾਹੀਦਾ ਸੀ, ਖ਼ਾਣਾ ਕੀ ਬੀਤ ਗਿਆ. ਹੇ ਸੱਚੇ ਪਾਤਸ਼ਾਹ...!
[ਉਦਾਸ ਤੇ ਫਿਕਰਵਾਨ ਜਿਹੀ ਮੰਜੀ ਉਤੇ ਲਿਟ ਜਾਂਦੀ ਹੈ]

ਵਿਆਹ ਦੇ ; ਲਾਮਾਂ ਤੋਂ ਦੋ ਤੋਤੇ ਆਏ, ਹਰੀਆਂ ਡੰਡੀਆਂ ਮੁੱਖ ਲਾਲ
ਗੀਤ ਵੀਰ ਤੇ ਬਾਪੂ ਪਕੜਨ ਲੱਗੇ, ਸੋਨੇ ਦੇ ਤੀਰਾਂ ਨਾਲ
ਨੀ ਸੁਣ ਮੇਰੀਏ ਮਾਏ, ਸੋਨੇ ਦੇ ਤੀਰਾਂ ਨਾਲ...।
[ਮੰਚ ਪਿੱਛੋਂ ਮਾਰ ਕੁਟਾਈ ਦਾ ਸ਼ੋਰ ਉਭਰਦਾ ਹੈ]

ਅਵਾਜ਼ਾਂ ਦਾ : ਲੈ ਛੱਡਿਓ ਨਾ ਹੁਣ...ਚੱਕ ਦਿਓ ਤੇਲ 'ਚੋਂ ਕੌਡੀ...ਹਾਏ ਮਾਰਤਾ
ਸ਼ੋਰ ਓਇ.. ਭੱਜ ਨਾ ਜਾਵੇ...ਹਾਏ ਮਾਰਤਾ ਓਇ...'ਕੱਲਾ 'ਕੱਲਾ ਜਣਾ ਆ
ਜੇ ਜੇ ਬੁੜ੍ਹੀਨੇ ਜੰਮਿਐ ਤਾਂ...ਹਾਏ...ਮਰ ਗਿਆ ਓਇ...।



[ਕਾਕੀ ਵੀ ਚੀਖ ਮਾਰ ਕੇ ਉਠ ਖੜ੍ਹੋਂਦੀ ਹੈ]

ਕਾਕੀ : ਹਾਏ ਨੀ ਮਾਂ...।
[ਉਸੇ ਵੇਲੇ ਫਿਰਨੀ ਵਿਚੋਂ ਵੱਢਿਆ ਟੁੱਕਿਆ ਘੁਮੰਡੀ ਡਿਗਦਾ ਢਹਿੰਦਾ ਆਉਂਦਾ ਹੈ। ਕਾਕੀ ਨੂੰ ਗਸ਼ੀ ਜਿਹੀ ਪੈਂਦੀ ਹੈ। ਕਾਕੀ ਧੈਂਅ ਦੇਣੇ ਘੁਮੰਡੀ ਉਤੇ ਡਿੱਗ ਪੈਂਦੀ ਹੈ। ਫੁੱਟ ਫੁੱਟ ਕੇ ਰੋਂਦੀ ਹੈ। ਕੀਰਨੇ ਪਾਉਂਦੀ ਹੈ। ਨਿੱਕਾ ਅਤੇ ਦੀਨਾ ਭੱਜੇ ਆਉਂਦੇ ਹਨ]

ਕਾਕੀ : ਅੱਜ ਮੈਂ ਰੰਡੀ ਹੋਗੀ ਨੀ ਹਾਏ, ਮੈਨੂੰ ਕੱਖਾਂ ਤੋਂ ਹੌਲੀ ਕਰ ਗਿਆ ਵੇ,
ਆਪਦੀ ਮਾਂ ਦਿਆ ਜਾਇਆ, ਹਾਏ...।
[ਨਿੱਕਾ ਅਤੇ ਦੀਨਾ ਉਸ ਨੂੰ ਖੜ੍ਹੀ ਕਰਦੇ ਹਨ]

ਪਿੱਠ ਭੂਮੀ : ਲੋਕੋ ਵੇ ਮੇਰਾ ਮਹਿਰਮ ਮੋਇਆ, ਮੈਂ ਮੁੜ ਕੇ ਵਿਧਵਾ ਹੋਈ
ਮੇਰੇ ਹਾਲ ਤੇ ਇਹ ਜੱਗ ਹੱਸਿਆ, ਇਕ ਵੀ ਅੱਖ ਨਾ ਰੋਈ...।
[ਮੰਚ ਉਤੇ ਹਨੇਰਾ ਹੁੰਦਾ ਹੈ]

0




## ਨਾਟਕ ਵਿਚ ਲੋਕ-ਤੱਤ

ਰਵੇਲ ਸਿੰਘ

ਜਰਮਨ ਨਾਟਕਕਾਰ ਤੇ ਨਾਟ-ਸ਼ਾਸਤਰੀ ਬਰਤੋਲਤ ਬਰੇਖ਼ਤ ਤੋਂ ਪਿੱਛੋਂ ਇਹ ਗੱਲ ਪੂਰੀ ਤਰ੍ਹਾਂ ਸਪਸ਼ਟ ਹੋ ਚੁੱਕੀ ਹੈ ਕਿ ਨਾਟਕ ਤੇ ਰੰਗਮੰਚ ਕੇਵਲ ਕਲਾਸੀਕਲ ਜਾਂ ਨਵੀਨ ਪ੍ਰਯੋਗਸ਼ੀਲ ਵਿਧੀਆਂ ਨਾਲ ਹੀ ਸੰਬੰਧਿਤ ਨਹੀਂ ਹੁੰਦੇ ਸਗੋਂ ਨਾਟਕ ਡੂੰਘੀ ਤਰ੍ਹਾਂ ਨਾਲ ਲੋਕ-ਨਾਟਕ ਦਾ ਅਜਿਹਾ ਰੂਪ ਹੈ ਜੋ ਸਿੱਧੇ ਤੌਰ ਤੇ ਲੋਕਾਂ ਸਾਹਮਣੇ ਪੇਸ਼ ਹੁੰਦਾ ਹੈ, ਲੋਕਾਂ ਨਾਲ ਆਪਣਾ ਸਰੋਕਾਰ ਕਾਇਮ ਕਰਦਾ ਹੈ, ਲੋਕਾਂ ਨੂੰ ਸੰਬੋਧਨ ਕਰਦਾ ਹੈ ਅਤੇ ਲੋਕ ਹਮੇਸ਼ਾਂ ਨਾਟਕ ਨੂੰ ਵੇਖਣ ਲੱਗਿਆਂ ਵੱਡੀ ਗਿਣਤੀ ਵਿਚ ਲੋਕ-ਮਾਨਸਿਕਤਾ ਨਾਲ ਸੰਬੰਧਿਤ ਹੁੰਦੇ ਹਨ। ਇਉਂ ਬਰੇਖ਼ਤ ਨੇ ਲੋਕ-ਨਾਟ-ਰੂਪਾਂ ਦੀ ਮਹੱਤਾ ਉਜਾਗਰ ਕੀਤੀ ਹੈ। ਇਸ ਲੋਕ-ਨਾਟ ਪਰੰਪਰਾ ਦੀ ਸਾਹਿਤਕ ਨਾਟਕ ਦੇ ਪ੍ਰਸੰਗ ਵਿਚ ਸਾਰਥਕਤਾ ਇਸ ਕਰਕੇ ਵੀ ਹੈ ਕਿ ਅਸੀਂ ਤੀਜੇ ਸੰਸਾਰ ਦੇ ਲੋਕ ਹਾਂ ਜਿਨ੍ਹਾਂ ਕੋਲ ਲੋਕ-ਨਾਟ ਪਰੰਪਰਾ ਦਾ ਇਕ ਵੱਡਾ ਖਜ਼ਾਨਾ ਹੈ। ਨਾ ਹੀ ਸਾਡੇ ਇਸ ਖਜ਼ਾਨੇ ਨੂੰ ਅਤਿ ਆਧੁਨਿਕ ਤਕਨਾਲੋਜੀ ਨੇ ਤਬਾਹ ਕੀਤਾ ਹੈ ਤੇ ਨਾ ਹੀ ਸਾਡੀ ਲੋਕ-ਨਾਟ ਪਰੰਪਰਾ ਕੇਵਲ ਸ਼ਹਿਰੀ ਮਹਿਫਲਾਂ ਦਾ ਹੀ ਸ਼ਿੰਗਾਰ ਬਣ ਰਹਿ ਗਈ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਇਹ ਸਭ ਕੁਝ

ਸਾਡੇ ਦੇਸ਼ ਵਿਚ ਈ ਵਿਕਸਤ ਹੋ ਰਿਹਾ ਹੈ ਪਰ ਇਹੋ ਹੀ ਸਮਾਂ ਹੈ ਜਦੋਂ ਅਸੀ ਪੰਜਾਬ ਦੀ ਲੋਕ-ਨਾਟ ਪਰੰਪਰਾ ਨੂੰ ਸੰਭਾਲ ਸਕਦੇ ਹਾਂ ਤਾਂ ਜੋ ਉਹ ਪੰਜਾਬੀ ਨਾਟਕ ਦਾ ਸਹਿਜ ਅੰਗ ਬਣੇ। ਭਾਵੇਂ ਤਕਨਾਲੋਜੀ ਵਿਚ ਅਸੀਂ ਵਿਕਸਤ ਦੇਸ਼ਾਂ ਦੀ ਬਰਾਬਰੀ ਨਹੀਂ ਕਰ ਸਕਦੇ ਪਰ ਲੋਕ-ਧਾਰਾ-ਗੌਰਵ ਵਿਚ ਅਸੀਂ ਕਿਸੇ ਵੀ ਤਰ੍ਹਾਂ ਪਿੱਛੇ ਨਹੀਂ। ਇਉਂ ਤੀਜੇ ਸੰਸਾਰ ਦੇ ਸਮਾਜਾਂ ਵਿਚ ਇਹ ਇਕ ਜ਼ਿੰਮੇਵਾਰੀ ਵੀ ਆਇਦ ਹੁੰਦੀ ਹੈ।

ਇਸ ਲਈ ਇਹ ਜ਼ਰੂਰੀ ਹੈ ਕਿ ਪੰਜਾਬ ਦੀ ਲੋਕ-ਨਾਟ ਪਰੰਪਰਾ ਨੂੰ ਪਰਿਭਾਸ਼ਿਤ ਕਰ ਲਿਆ ਜਾਵੇ, ਪੰਜਾਬੀ ਲੋਕ-ਨਾਟ ਪਰੰਪਰਾ ਨੂੰ ਹੀ ਨਹੀਂ ਸਗੋਂ ਸਮੁੱਚੇ ਲੋਕ-ਨਾਟ ਪਰੰਪਰਾ ਨੂੰ : ਬਲਵੰਤ ਗਾਰਗੀ ਨੇ ਵੀ ਲੋਕ-ਨਾਟਕ ਨੂੰ ਜਿਵੇਂ ਸਾਡੇ ਜੀਵਨ ਦਾ ਹਿੱਸਾ ਬਣਾਇਆ ਹੈ, ਉਸਦੀਆਂ ਸਤਰਾਂ ਵੀ ਸਾਹਮਣੇ ਰੱਖਣੀਆਂ ਜ਼ਰੂਰੀ ਹਨ, "ਸਾਡੇ ਦੇਸ਼ ਦੇ ਸ਼ਹਿਰਾਂ ਤੇ ਕਸਬਿਆਂ ਦੀ ਹਰ ਗਲੀ ਵਿਚ ਨਾਟਕ ਵਰਤ ਰਿਹਾ ਹੁੰਦਾ ਹੈ। ਮਦਾਰੀ ਝੋਲਾ ਰੱਖ ਕੇ ਗਲੀ ਦੀ ਨੁੱਕਰ ਉਤੇ ਹੀ ਡਮਰੂ ਤੇ ਬੰਸਰੀ ਬਜਾਉਂਦਾ ਹੈ ਤੇ ਬੜੇ ਨਾਟਕੀ ਢੰਗ ਨਾਲ ਤਮਾਸ਼ਾ ਸ਼ੁਰੂ ਕਰਦਾ ਹੈ। ਲੋਕ ਇਕੱਠੇ ਹੋ ਜਾਂਦੇ ਹਨ। ਇਹ ਨਿੱਕਾ ਜਿਹਾ ਮੰਚ ਬਣ ਜਾਂਦਾ ਹੈ। ਮਦਾਰੀ, ਬਾਜ਼ੀਗਰ ਤੇ ਰਿੱਛ ਦੀਆਂ ਖੇਡਾਂ ਪਾਉਣ ਵਾਲੇ ਸਾਰਿਆਂ ਵਿਚ ਹੀ ਇਕ ਨਟ ਤੇ ਨਿਰਮਾਤਾ ਦੇ ਗੁਣ ਹਨ।"

ਇਹ ਨਾਟ-ਪਰੰਪਰਾ ਭਾਵੇਂ ਇਸ ਰੂਪ ਵਿਚ ਹਮੇਸ਼ਾਂ ਸਾਡੇ ਜੀਵਨ ਦਾ ਅੰਗ ਰਹੀ ਹੈ, ਇਸ ਲਈ ਸਾਡੇ ਜੀਵਨ ਦਾ ਯਥਾਰਥ ਇਸ ਰਾਹੀਂ ਵਧੇਰੇ ਪ੍ਰਗਟ ਹੁੰਦਾ ਹੈ। ਪਰ ਜਦੋਂ ਅਸੀਂ ਲੋਕ-ਨਾਟਕ ਤੋਂ ਅਗੇਰੇ ਲੋਕ-ਨਾਟ-ਪਰੰਪਰਾ ਦਾ ਅਧਿਐਨ ਕਰਦੇ ਹਾਂ ਤਾਂ ਇਸ ਦੀਆਂ ਜੜ੍ਹਾਂ ਵੀ ਬਹੁਤ ਪੁਰਾਣੇ ਸਮੇਂ ਤੱਕ ਜਾਂਦੀਆਂ ਹਨ। ਜਦੋਂ ਸੰਸਕ੍ਰਿਤ ਦੇ ਨਾਟਕ-ਵਿਦਵਾਨਾਂ ਨੇ ਸੰਸਕ੍ਰਿਤ ਦੇ ਨਾਟਕ ਨੂੰ ਦਰਬਾਰ ਤਕ ਬੰਨ੍ਹ ਦਿਤਾ ਤੇ ਇਸ ਦੀ ਭਾਸ਼ਾ ਵੀ ਬੜੀ ਸੰਵਾਰੀ ਹੋਈ ਵਿਸ਼ੇਸ਼ ਭਾਸ਼ਾ ਬਣ ਗਈ ਤਾਂ ਨਾਟਕ ਦੋ ਵਿਧੀਆਂ ਵਿਚ ਵੰਡਿਆ ਗਿਆ। ਇਕ ਉਹ ਨਾਟਕ ਜੋ ਦਰਬਾਰੀ ਨਾਟਕ ਬਣ ਗਿਆ ਤੇ ਦੂਜਾ ਉਹ ਨਾਟਕ ਜੋ ਆਮ ਲੋਕਾਂ ਵਿਚ ਖੇਡਿਆ ਗਿਆ ਤੇ ਜਿਸਨੇ ਉਨ੍ਹਾ ਦੇ ਲੋਕ-ਨਾਚਾਂ, ਲੋਕ-ਗੀਤ ਤੇ ਲੋਕ-ਤੱਤਾਂ ਨੂੰ ਵਰਤਿਆ। ਇਸੇ ਨਾਟਕ ਨੇ ਲੋਕ-ਨਾਟ ਪਰੰਪਰਾ ਕਾਇਮ ਕੀਤੀ। ਸੰਸਕ੍ਰਿਤ-ਨਾਟਕ ਵਿਦਵਾਨਾਂ, ਗੁਣੀਆਂ ਤੇ ਦਰਬਾਰ ਦੇ ਲੋਕਾਂ ਲਈ ਸੀ। ਇਸ ਦੀ ਭਾਸ਼ਾ ਗੂੜ੍ਹੀ ਤੇ ਸਜੀ ਧਜੀ ਹੁੰਦੀ ਸੀ ਤੇ ਇਹ ਆਮ ਜਨਤਾ ਦੇ ਜੀਵਨ ਨੂੰ ਨਹੀਂ ਛੋਂਹਦਾ ਸੀ ਪਰ ਲੋਕ-ਨਾਟਕ ਸਦਾ ਹੀ ਆਮ ਲੋਕ-ਜੀਵਨ ਵਿਚ ਰਚਿਆ ਗਿਆ ਹੈ। ਜਦੋਂ ਸੰਸਕ੍ਰਿਤ ਦਾ ਦਰਬਾਰੀ ਨਾਟਕ ਖਤਮ ਵੀ ਹੋ ਗਿਆ ਤਾਂ ਲੋਕ-ਨਾਟਕ ਦੀ ਪਰੰਪਰਾ ਜੋ ਉਸਦੇ ਪ੍ਰਤਿਕਰਮ ਵਿਚ ਵਧੇਰੇ ਬਲਵਾਨ ਹੋਈ ਸੀ, ਉਸ ਪ੍ਰਤਿਕਰਮ ਤੋਂ ਬਾਅਦ ਵੀ ਖਤਮ ਨਾ ਹੋਈ ਕਿਉਂਕਿ ਇਸਦਾ ਸੰਬੰਧ ਲੋਕ-ਸਮੂਹ ਨਾਲ ਸੀ। ਇਸ ਕਰਕੇ ਇਹ ਇਕ ਪਰੰਪਰਾ ਦੇ ਰੂਪ ਵਿਚ ਕਾਇਮ ਰਹੀ। ਜਦੋਂ ਅਸੀਂ ਪੰਜਾਬ ਦੀ ਲੋਕ-ਨਾਟ ਪਰੰਪਰਾ ਦਾ ਅਧਿਐਨ ਕਰਦੇ ਹਾਂ ਤਾਂ ਇਹ ਪਰੰਪਰਾ ਵੀ ਇਸੇ ਪਿਛੋਕੜ ਤੋਂ ਹੀ ਅੱਗੇ ਵਧਦੀ ਹੈ।

ਪੰਜਾਬ ਵਿਚ ਉਸ ਕਿਸਮ ਦਾ ਦਰਬਾਰੀ ਮਾਹੌਲ ਤਾਂ ਨਾ ਰਿਹਾ ਪਰ ਜਦੋਂ ਮੁਗਲ ਸਾਮਰਾਜ ਸਥਾਪਿਤ ਹੋਇਆ ਤਾਂ ਇਕ ਤਰ੍ਹਾਂ ਨਾਲ ਨਾਟਕ, ਸੰਗੀਤ ਤੇ ਨ੍ਰਿਤ ਸਭਨਾਂ ਗੱਲਾਂ



ਤੇ ਪਾਬੰਦੀ ਵੀ ਆਇਦ ਹੁੰਦੀ ਗਈ ਤੇ ਉਸ ਤਰ੍ਹਾਂ ਦਾ ਮਾਹੌਲ ਨਾ ਰਿਹਾ ਜਿਸ ਨਾਲ ਇਸਦੀ ਇਕ ਬੱਝਵੀਂ ਸਾਹਿਤਕ ਪਰੰਪਰਾ ਅਗੇਰੇ ਤੁਰਦੀ। ਪੰਜਾਬ ਬਾਅਦ ਵਿਚ ਵੀ ਜਿਸ ਕਸ਼ਮਕਸ਼ ਤੇ ਜਿਸ ਇਤਿਹਾਸਕ ਦੌਰ ਵਿਚੋਂ ਲੰਘਿਆ, ਉਸ ਵਿਚ ਵੀ ਸਥਿਤੀ ਇਸੇ ਕਿਸਮ ਦੀ ਰਹੀ। ਇਸ ਦੌਰ ਵਿਚ ਜੋ ਜਿਉਂ ਦੀ ਲੰਘ ਸਕੀ ਤਾਂ ਉਹ ਕੇਵਲ ਪੰਜਾਬ ਦੀ ਲੋਕ-ਨਾਟ ਪਰੰਪਰਾ ਹੀ ਸੀ। ਜਦੋਂ ਵੀ ਕੋਈ ਉਤਸਵ, ਤਿਉਹਾਰ ਜਾਂ ਸਮਾਜਿਕ ਮੇਲੇ ਲੱਗਦੇ, ਉਨ੍ਹਾਂ ਵਿਚ ਨਾਟ-ਤਮਾਸ਼ੇ ਹੁੰਦੇ, ਜਿਨ੍ਹਾਂ ਰਾਹੀਂ ਪੰਜਾਬ ਦੀ ਨਾਟ-ਪਰੰਪਰਾ ਅਗੇਰੇ ਤੁਰਦੀ ਰਹੀ। ਪੰਜਾਬ ਦੀਆਂ ਗੀਤਾਂ, ਰਸਮਾਂ ਜਾਂ ਘੋੜੀਆਂ, ਸੁਹਾਗ, ਬੋਲੀਆਂ, ਸਿੱਠਣੀਆਂ, ਗਿੱਧਾ, ਭੰਗੜਾ ਇਨ੍ਹਾਂ ਵਿਚ ਜੋ ਲੋਕ ਤੱਤ ਸਮਾਏ ਹੋਏ ਹਨ ਉਨ੍ਹਾਂ ਦਾ ਜਦੋਂ ਸੰਮਿਲਿਤ ਰੂਪ ਛੋਟੇ-ਮੋਟੇ ਤੌਰ 'ਤੇ ਸਾਹਮਣੇ ਆ ਜਾਂਦਾ ਰਿਹਾ, ਉਸਨੇ ਵੀ ਪੰਜਾਬੀ ਲੋਕ-ਨਾਟ ਪਰੰਪਰਾ ਨੂੰ ਅੱਗੇ ਤੋਰਿਆ। ਇਉਂ ਪੰਜਾਬ ਵਿਚ ਲੋਕ-ਨਾਟ ਪਰੰਪਰਾ ਦੇ ਕਈ ਰੂਪ ਬਣ ਗਏ ਜਿਨ੍ਹਾ ਵਿਚੋਂ ਪੰਜਾਬ ਵਿਚ ਸਭ ਤੋਂ ਸਭ ਵੱਧ ਪ੍ਰਚਲਿਤ ਹੋਈ ਨੌਟੰਕੀ ਅਤੇ ਨਕਲ। ਨੌਟੰਕੀ ਕਿਉਂਕਿ ਕੇਵਲ ਪੰਜਾਬ ਤੱਕ ਹੀ ਸੀਮਤ ਨਹੀਂ ਸੀ ਸਗੋਂ ਉੱਤਰ ਪ੍ਰਦੇਸ਼, ਰਾਜਸਥਾਨ ਤੇ ਹੋਰ ਪ੍ਰਦੇਸ਼ਾਂ ਵਿਚ ਵੀ ਸੀ, ਇਸ ਲਈ ਇਸ ਦੀਆਂ ਵਿਧੀਆਂ ਉਨ੍ਹਾਂ ਪ੍ਰਦੇਸ਼ਾਂ ਦੀ ਨੌਟੰਕੀ ਨਾਲ ਵੀ ਮਿਲਦੀਆਂ ਜੁਲਦੀਆਂ ਰਹੀਆਂ। ਪਰ ਨਕਲੀਆਂ ਵੱਲੋਂ ਖੇਡੇ ਜਾਂਦੇ ਹਾਸ-ਰਸੀ ਨਾਟਕ 'ਨਕਲ' ਪੰਜਾਬ ਦਾ ਹੀ ਲੋਕ-ਨਾਟ ਰਿਹਾ, ਜਿਸ ਵਿਚ ਮਰਾਸੀ ਆਪਣੇ ਵਿਅੰਗਮਈ ਖੇਲ੍ਹ ਤਮਾਸ਼ੇ ਪੇਸ਼ ਕਰਦੇ ਅਤੇ ਸਮਾਜ ਦੇ ਚੌਧਰੀਆਂ ਜਾਂ ਕਿਸੇ ਸਥਿਤੀ ਉੱਤੇ ਤਿੱਖੀ ਕਟਾਖਸ਼ ਕਰਦੇ ਸਨ। ਇਸੇ ਤਰ੍ਹਾਂ ਪੰਜਾਬ ਵਿਚ ਰਾਸਧਾਰੀਏ ਮੌਜੂਦ ਸਨ। ਇਹ ਵੀ ਕਿਹਾ ਜਾਂਦਾ ਹੈ ਕਿ ਰਾਸਧਾਰੀਏ ਪੰਜਾਬ ਵਿਚ ਮਥੁਰਾ ਆਦਿ ਥਾਂਵਾਂ ਤੋਂ ਆ ਕੇ ਰਾਮ ਲੀਲਾ ਖੇਡਦੇ ਸਨ। ਜਾਂ ਉਸੇ ਵਿਧੀ ਵਿਚ ਉਹ ਹੋਰ ਰਾਸਾਂ ਪਾਉਂਦੇ ਸਨ। ਇਸੇ ਤਰ੍ਹਾਂ ਪੰਜਾਬ ਦੇ ਲੋਕ-ਨਾਟ ਨਾਲ ਸੰਵਾਗ ਜਾਂ ਸਾਂਗ ਦਾ ਡੂੰਘਾ ਸੰਬੰਧ ਹੈ ਜਿਸ ਵਿਚ ਕਈ ਕਿਸਮ ਦੇ ਇਤਿਹਾਸਕ ਜਾਂ ਮਿਥਿਹਾਸਕ ਪਾਤਰਾਂ ਦਾ ਸਵਾਂਗ ਉਤਾਰਿਆ ਜਾਂਦਾ ਸੀ ਤੇ ਉਸ ਨਾਲ ਕੋਈ ਕਹਾਣੀ ਜੋੜ ਲਈ ਜਾਂਦੀ ਸੀ। ਇਸੇ ਤਰ੍ਹਾਂ ਪੰਜਾਬ ਵਿਚ ਪੁਤਲੀਆਂ ਦਾ ਤਮਾਸ਼ਾ, ਬਾਜ਼ੀਗਰਾਂ ਦੀਆਂ ਖੇਡਾਂ, ਰਾਮ ਲੀਲਾ, ਸਤਿਸੰਗ (ਮਾਤਾ ਦੀਆਂ ਭੇਟਾਂ ਗਾਉਂਦੇ ਤੇ ਨਚਦੇ ਵੈਸ਼ਨੂੰ ਦੇਵੀ ਨੂੰ ਜਾਣ ਵਾਲੇ, ਵਡਭਾਗ ਸਿੰਘ ਦੇ ਡੇਰੇ ਜਾਂ ਡੇਰਾ ਬਾਬਾ ਨਾਨਕ ਜਾਣ ਵਾਲੀ ਸੰਗਤ) ਅਜਿਹੇ ਲੋਕ-ਨਾਟਕ ਦੇ ਕੁਝ ਮਹੱਤਵ-ਪੂਰਨ ਰੂਪ ਹਨ ਜੋ ਪ੍ਰਚਲਤ ਸਨ ਤੇ ਜਿਨ੍ਹਾਂ ਰਾਹੀਂ ਪੰਜਾਬੀ ਲੋਕ-ਨਾਟਕ ਅੱਗੇ ਵਧਿਆ।

ਇਸ ਵਿਚ ਇਕ ਹੋਰ ਪੱਖ ਆ ਇਹ ਸ਼ਾਮਿਲ ਹੋਇਆ ਕਿ ਪੰਜਾਬ ਵਿਚ ਜੋ ਢਾਡੀ ਵਾਰਾਂ ਗਾਉਂਦੇ ਸਨ, ਉਨ੍ਹਾਂ ਦੇ ਆਧਾਰ ਤੇ ਸੂਰਮਿਆਂ ਦੀ ਕਥਾ ਨੂੰ ਵੀ ਆਧਾਰ ਬਣਾ ਕੇ ਲੋਕ-ਕਲਾਕਾਰ ਨਾਟਕ ਬਣਾਉਣ ਤੇ ਖੇਡਣ ਲੱਗੇ। ਇਸੇ ਤਰ੍ਹਾਂ ਪੰਜਾਬ ਵਿਚ ਜੋ ਕਿੱਸੇ ਲਿਖੇ ਗਏ ਉਨ੍ਹਾਂ ਨੇ ਹੀਰ ਰਾਂਝਾ, ਸੋਹਣੀ ਮਹੀਂਵਾਲ, ਯੂਸਫ ਜ਼ੁਲੈਖਾਂ, ਮਿਰਜ਼ਾ ਸਾਹਿਬਾਂ, ਪੂਰਨ ਭਗਤ, ਰਾਜਾ ਰਸਾਲੂ, ਤੇ ਹੋਰ ਨਾਇਕ-ਨਾਇਕਾਵਾਂ ਨੂੰ ਜਿਸ ਰੂਪ ਵਿਚ ਪੇਸ਼ ਕੀਤਾ ਉਸਦੇ ਆਧਾਰ ਤੇ ਪੰਜਾਬੀ ਲੋਕ ਨਾਟਕ ਆਮ ਖੇਡੇ ਜਾਂਦੇ ਸਨ। ਕਿਹਾ ਜਾਂਦਾ ਹੈ ਕਿ ਮਿਰਜ਼ਾ ਸਾਹਿਬਾਂ ਤੇ ਪੂਰਨ ਭਗਤ ਅਜਿਹੇ ਲੋਕ-ਨਾਟਕਾਂ ਵਿਚ ਸਭ ਤੋਂ ਵੱਧ ਪ੍ਰਚਲਤ ਸਨ ਤੇ ਪੰਜਾਬੀ ਦਰਸ਼ਕ ਇਨ੍ਹਾਂ ਨੂੰ ਸਭ ਤੋਂ ਵਧ ਸਵੀਕਾਰ ਕਰਦੇ ਸਨ। 0



# ਬਿਦੇਸ਼ ਵਿਚ ਪੰਜਾਬੀ ਨਾਟਕ

ਮਨਜੀਤਪਾਲ ਕੌਰ (ਡਾ.)

ਰਾਸ਼ਟਰੀ ਸੁਤੰਤਰਤਾ ਦੀ ਪ੍ਰਾਪਤੀ ਮਗਰੋਂ ਪਰਵਾਸ ਪੰਜਾਬੀਆਂ ਲਈ ਉਪਜੀਵਕਾ ਦਾ ਵਿਸ਼ੇਸ਼ ਸਾਧਨ ਬਣ ਗਿਆ ਹੈ। ਪੜ੍ਹੇ-ਲਿਖੇ ਅਧ-ਪੜ੍ਹ ਅਤੇ ਅਣ-ਪੜ੍ਹ ਪੰਜਾਬੀ ਬਿਦੇਸ਼ਾਂ ਅਤੇ ਖਾਸ ਕਰਕੇ, ਇੰਗਲੈਂਡ, ਕੈਨੇਡਾ ਅਤੇ ਅਮਰੀਕਾ ਵਿਚ ਭਾਰੀ ਗਿਣਤੀ ਵਿਚ ਜਾ ਵਸੇ ਹਨ। ਵੱਖਰੀ ਆਰਥਿਕਤਾ, ਰਾਜਨੀਤੀ ਅਤੇ ਸੰਸਕ੍ਰਿਤੀ ਦੇ ਪ੍ਰਭਾਵ-ਖੇਤਰ ਵਿਚ ਵਿਚਰਣਾ, ਇਸ ਪ੍ਰਭਾਵ-ਖੇਤਰ ਦੇ ਕੁੱਝ ਅੰਸ਼ਾਂ ਨੂੰ ਸਾਕਾਰਾਤਮਿਕ ਅਤੇ ਕੁਝ ਨੂੰ ਨਾਕਾਰਾਤਮਿਕ ਸਮਝਣਾ ਅਤੇ ਆਪਣੀਆਂ ਰਹੁ-ਰੀਤਾਂ ਅਤੇ ਕਦਰਾਂ-ਕੀਮਤਾਂ ਉਤੇ ਪਰਤਵੀਂ ਝਾਤ ਮਾਰਨਾ ਪ੍ਰਵਾਸ ਵਿਚ ਵਸੇ ਪੰਜਾਬੀਆਂ ਲਈ ਨਿਰੰਤਰ ਵਿਵਸਥਾ ਹੋ ਨਿਬੜੀ ਹੈ। ਇਸ ਨਿਰੰਤਰ ਵਿਵਸਥਾ ਦੇ ਸੰਚਾਰ ਲਈ ਵਿਭਿੰਨ ਪ੍ਰਕਾਰ ਦੇ ਨਾਟਕ ਦਾ ਉਤਪਾਦਨ ਅਤੇ ਮੰਚਕਰਣ ਜ਼ਰੂਰੀ ਹੋ ਗਿਆ ਹੈ। ਪਰਵਾਸ ਵਿਚ ਉਤਪੰਨ ਹੋ ਰਹੇ ਪੰਜਾਬੀ ਨਾਟਕ ਦਾ ਇਸ ਪ੍ਰਕਾਰ ਦਾ ਵਰਗੀਕਰਣ ਸੰਭਵ ਹੈ :

(ੳ) ਉਹ ਪੰਜਾਬੀ ਨਾਟਕ ਜੋ ਵਿਸ਼ਾ, ਵਿਧਾ ਅਤੇ ਸ਼ੈਲੀ ਪੱਖੋਂ ਪੱਛਮੀ ਨਾਟਕ ਦਾ ਅਨੁਕਰਣ ਹੀ ਪ੍ਰਸਤੁਤ ਕਰਦਾ ਹੈ। (ਅ) ਵਿਧਾ ਅਤੇ ਸ਼ੈਲੀ ਪੱਖੋਂ ਪੱਛਮੀ ਨਾਟਕ ਨਾਲ ਵਧੇਰੇ ਨਾਤਾ ਨਾ ਜੋੜਦਾ ਹੋਇਆ ਉਹ ਪੰਜਾਬੀ ਨਾਟਕ ਜੋ ਪਰਵਾਸ ਵਿਚ ਵਸੇ ਪੰਜਾਬੀਆਂ ਦੀਆਂ ਰਹੁ-ਰੀਤਾਂ ਅਤੇ ਕਦਰਾਂ-ਕੀਮਤਾਂ ਦੀ ਟੁੱਟ-ਭੱਜ ਨੂੰ ਆਪਣਾ ਵਿਸ਼ਾ ਬਣਾਉਂਦਾ ਹੈ।

ਇਸ ਨਾਲ ਹੀ ਸੰਬੰਧਿਤ ਹੈ ਪੰਜਾਬੀ ਨਾਟਕ ਦਾ ਮੰਚਕਰਣ ਜਿਸ ਖਾਤਿਰ ਪੰਜਾਬ ਵਿਚ ਉਤਪੰਨ ਹੋਏ ਨਾਟਕ ਦਾ ਉਪਯੋਗ ਕੀਤਾ ਜਾਂਦਾ ਹੈ। ਮੰਚਕਰਣ ਦੇ ਦ੍ਰਿਸ਼ਟੀਕੋਣ ਤੋਂ ਵੀ ਇਸ ਪ੍ਰਕਾਰ ਦਾ ਵਰਗੀਕਰਨ ਹੋ ਸਕਦਾ ਹੈ : (ੳ) ਧਾਰਮਿਕ ਅਤੇ ਇਤਿਹਾਸਕ ਵਿਸ਼ਿਆਂ ਵਿਚੋਂ ਉਤਪੰਨ ਹੋਇਆ ਪੰਜਾਬੀ ਨਾਟਕ ਜਿਸਦੇ ਮੰਚਕਰਣ ਨਾਲ ਪਰਵਾਸ ਵਿਚ ਵਸੇ ਪੰਜਾਬੀਆਂ ਨੂੰ ਆਪਣੇ ਧਰਮ ਅਤੇ ਇਤਿਹਾਸ ਨਾਲ ਭਾਵੁਕ ਏਕਤਾ ਅਨੁਭਵ ਕਰਨ ਦਾ ਅਵਸਰ ਮਿਲਦਾ ਹੈ। (ਅ) ਕਲਾ-ਕੌਸ਼ਲ ਪੱਖੋਂ ਨਿਪੁੰਨ ਪੰਜਾਬੀ ਨਾਟਕ ਜਿਸਦੇ ਅਨੁਵਾਦਿਤ ਰੂਪ ਹੋਏ ਮੰਚਕਰਣ ਤੋਂ ਬਿਦੇਸ਼ੀ ਦਰਸ਼ਕਾਂ ਨੂੰ ਪੰਜਾਬੀ ਸਭਿਆਚਾਰ ਦੇ ਨਿਵੇਕਲੇਪਣ ਦਾ ਅਹਿਸਾਸ ਹੁੰਦਾ ਹੈ।

ਵਿਸ਼ਾ, ਵਿਧਾ ਅਤੇ ਸ਼ੈਲੀ ਵਿਚ ਪੱਛਮੀ ਨਾਟਕ ਦੇ ਅਨੁਭਵ ਵਜੋਂ ਉਤਪੰਨ ਹੋ ਰਹੇ ਪੰਜਾਬੀ ਨਾਟਕ ਦੇ ਪ੍ਰਮਾਣ ਰਵਿੰਦਰ ਰਵੀ ਦੇ **ਬੀਮਾਰ ਸਦੀ** (1974), **ਦਰ ਦੀਵਾਰਾਂ** (1981), **ਅੱਧੀ ਰਾਤ ਦੁਪਹਿਰ** (1983), **ਚੌਂਕ ਨਾਟਕ** (1 84) ਅਤੇ **ਰੂਹ ਪੰਜਾਬ ਦੀ** (1984) ਤੋਂ ਸਹਿਜੇ ਹੀ ਮਿਲ ਜਾਂਦੇ ਹਨ। ਅਜਾਇਬ ਕਮਲ ਦੇ **ਚਾਣਕ ਅੰਨ੍ਹੇ ਹਨ** (1973), **ਹਵੇਲੀ ਤੇ ਉਗਿਆ ਸ਼ਹਿਰ** (1974), **ਦਾੜ੍ਹੀ ਵਾਲਾ ਘੋੜਾ** (1974), **ਉਰਫ ਉੱਨੀ ਸੌ ਨੜਿਨਵੇਂ** (1975) ਵੀ ਇਸੇ ਪ੍ਰਕਾਰ ਦੇ ਨਾਟਕ ਹਨ।

ਰਵਿੰਦਰ ਰਵੀ ਦੇ ਨਾਟਕਾਂ ਨੂੰ ਪੱਛਮ ਦੇ ਪੂੰਜੀਵਾਦੀ ਦੇਸ਼ਾਂ ਵਿਚ ਵਾਪਰ ਰਹੇ ਨਾਕਾਰਾਤਮਕ ਪਰਿਵਰਤਨ ਤੋਂ ਹੀ ਵਿਸ਼ੇ ਦੀ ਉਪਲਬਧੀ ਹੁੰਦੀ ਹੈ। ਟੁੱਟੇ ਘਰ, ਇਕ ਮਾਪਾ ਪਰਿਵਾਰ ਅਤੇ ਬਿਨਾਂ ਸ਼ਾਦੀ ਤੋਂ ਔਰਤ ਅਤੇ ਮਰਦ ਨੂੰ ਜੋੜੇ ਵਜੋਂ ਰਹਿਣ ਦਾ ਅਧਿਕਾਰ ਆਦਿ ਖੁੱਲ੍ਹਾਂ ਹਨ ਜੋ ਇਸ ਵਿਸ਼ੇ ਦਾ ਸਾਮਾਜਿਕ ਆਧਾਰ ਮਿਥਦੇ ਹਨ। ਪੁਸ਼ਤਾਂ ਵਿਚਲਾ ਪਾੜਾ, ਉਲਾਰ ਕਾਮ-ਸੰਬੰਧ, ਘੋਰ ਨਿਰਾਸ਼ਾ ਆਦਿ ਦੇ ਇਸ ਸਾਮਾਜਿਕ ਆਧਾਰ ਦੇ ਵਿਵਹਾਰਕ ਅਤੇ ਭਾਵੁਕ ਪਾਸਾਰ ਹੋ ਨਿਬੜਦੇ ਹਨ। ਜਿਵੇਂ ਕਿ ਨਾਟਕਕਾਰ ਨੇ **ਬੀਮਾਰ ਸਦੀ** ਨਾਲ ਨੱਥੀ 'ਸੰਕਲਪ ਤੇ ਸੰਭਾਵਨਾ' ਵਿਚ ਆਪ ਮੰਨਿਆ ਹੈ।

ਇਸ ਪ੍ਰਕਾਰ ਦੇ ਜੀਵਨ ਨੂੰ ਨਾਟਕੀ ਮੰਚਾਰ ਪ੍ਰਦਾਨ ਕਰਨ ਲਈ ਨਾਟਕਕਾਰ ਆਪਣੇ ਵੱਲੋਂ ਤਾਂ ਸੂਤਰਧਾਰ, ਨਟੀ, ਮਸਖਰਾ, ਔਰਤ, ਮਰਦ ਆਦਿ ਪ੍ਰਤੀਕਾਤਮਕ ਪਾਤਰਾਂ ਦੀ ਵਰਤੋਂ ਕਰਦਾ ਹੈ। ਵਾਸਤਵ ਵਿਚ ਬਹੁ-ਪਰਤੀ ਪ੍ਰਤੀਕ ਬਣਨ ਦੀ ਥਾਂ ਉਹ ਇਕਹਿਰੇ ਜਿਹੇ ਚਿੰਨ੍ਹ ਬਣਕੇ ਹੀ ਰਹਿ ਜਾਂਦੇ ਹਨ। ਵਿਆਪਕ ਵਿਵਸਥਾ ਵਿਚ ਵਿਚਰਦੇ ਉਹ ਅਕਿਰਿਆਸ਼ੀਲ ਢੰਗ ਨਾਲ ਇਕ ਦੂਜੇ ਦੇ ਨੇੜੇ ਆਉਂਦੇ ਹਨ ਅਤੇ ਆਪੋ-ਆਪਣੀਆਂ ਮਨ-ਬਚਨੀਆਂ ਰਾਹੀਂ ਆਪਣੀ ਨਿਰਾਸ਼ਾ ਤੇ ਬੁਖਲਾਹਟ ਨੂੰ ਪ੍ਰਗਟ ਕਰ ਦਿੰਦੇ ਹਨ। ਨਤੀਜੇ ਵਜੋਂ ਟੈਕਸਟ (**Text**) ਨੂੰ ਰਚਵੇਂ ਨਾਟਕੀ ਸੰਵਾਦਾਂ ਦਾ ਰੂਪ ਧਾਰਨ ਕਰਨ ਦਾ ਅਵਸਰ ਕਿਤੇ ਵੀ ਨਹੀਂ ਪ੍ਰਾਪਤ ਹੁੰਦਾ। ਗੱਲ ਕੀ, ਨਾਟਕੀ ਸੰਰਚਨਾ ਦਾ ਇਨ੍ਹਾਂ ਨਾਟਕਾਂ ਵਿਚ ਲਗਭਗ ਅਭਾਵ ਹੀ ਰਹਿੰਦਾ ਹੈ।

ਇਸ ਅਭਾਵ ਦੇ ਖਲਾਅ ਨੂੰ ਭਰਨ ਲਈ ਨਾਟਕਕਾਰ ਮੰਚ ਦੀਆਂ ਨਵੀਨ ਤਕਨੀਕਾਂ, ਭਾਵ ਟੋਟਲ ਥੀਏਟਰ, ਪ੍ਰੋਜੈਕਟਰ, ਸਪੌਟਲਾਇਟ, ਟੇਪ ਰੀਕਾਰਡਰ, ਕੈਮਰਾ ਆਦਿ ਦੀ ਵਰਤੋਂ ਉਤੇ ਜ਼ੋਰ ਦਿੰਦਾ ਹੈ। ਨਾਟਕੀ ਸੰਰਚਨਾ ਵਿਚ ਢਲੀ ਹੋਈ ਨਾ ਹੋਣ ਕਾਰਨ, ਇਨ੍ਹਾਂ ਨਾਟਕਾਂ ਦੀ ਟੈਕਸਟ ਸਹਿਜੇ ਹੀ ਉਪਰੋਕਤ ਤਕਨੀਕਾਂ ਦੇ ਭਾਰ ਹੇਠ ਦਬ ਜਾਂਦੀ ਹੈ। ਸੁਭਾਵਕ ਹੀ ਟੈਕਸਟ ਦੇ ਸ਼ਾਬਦਿਕ ਮਾਧਿਅਮ ਉਪਰ ਮੰਚ ਦਾ ਤਕਨੀਕੀ ਮਾਧਿਅਮ ਭਾਰੂ ਹੋ ਜਾਂਦਾ ਹੈ। ਇਸ ਭਾਰ ਹੇਠ ਸ਼ਾਬਦਿਕ ਟੈਕਸਟ ਫਿਲਮ ਸਕਰਿਪਟ ਦਾ ਆਗਿਆਕਾਰੀ ਕਰਤੱਵ ਵੀ ਨਹੀਂ ਨਿਭਾਉਂਦੀ। ਕਾਰਨ ਇਸਦਾ ਇਹ ਹੈ ਕਿ ਨਾਟਕਕਾਰ ਆਪ ਹੀ ਮੰਚ ਦੇ ਤਕਨੀਕੀ ਮਾਧਿਅਮ ਦਾ ਨਿਰਮਾਤਾ ਬਣਨਾ ਲੋੜਦਾ ਹੈ।

ਉਪਰੋਕਤ ਵਿਰੋਧਾਭਾਸ ਕਾਰਨ, ਅਜੋਕੇ ਨਾਟਕਾਂ ਤਕ ਪਹੁੰਚਦੀ ਰਵਿੰਦਰ ਰਵੀ ਦੀ ਨਾਟ-ਕਲਾ ਬਿਲਕੁਲ ਹੀ ਖਿੰਡ-ਪੁੰਡ ਜਾਂਦੀ ਹੈ। ਉਦਾਹਰਣ ਵਜੋਂ **ਚੌਂਕ ਨਾਟਕ** ਵਿਚ ਬਣਤਰ ਪੱਖੋਂ ਅਨੇਕ ਇਤਿਹਾਸਕ, ਮਿਥਿਹਾਸਕ ਅਤੇ ਸਾਹਿਤਿਕ ਨਾਵਾਂ ਦਾ ਵਿਵਰਣ ਆ ਜਾਂਦਾ ਹੈ। ਬੁਣਤੀ ਪੱਖੋਂ ਇਕ ਜਗ੍ਹਾ ਤਾਂ ਜਾਗੋ ਪ੍ਰਕਾਰ ਦੇ ਸਮੂਹ-ਗਾਣ ਤੇ ਕਵੀ-ਦਰਬਾਰ ਵਰਗੇ ਅਲੱਗ-ਥਲੱਗ ਪ੍ਰਵਚਨ ਦਾ ਰੂਪ ਧਾਰ ਕੇ ਰਹਿ ਜਾਂਦਾ ਹੈ। ਇਸ ਤਰ੍ਹਾਂ ਇਨ੍ਹਾਂ ਨਾਟਕਾਂ ਤੋਂ ਨਵਿਆਂ ਵਿਸ਼ਿਆਂ ਨਾਲ ਪੇਤਲੀ ਜਹੀ ਜਾਣ-ਪਹਿਚਾਣ ਬਣਦੀ ਹੈ ਅਤੇ ਜਾਂ ਨਵੀਆਂ ਤਕਨੀਕਾਂ ਨੂੰ ਵਰਤਣ ਦਾ ਉਤਸ਼ਾਹ ਮਿਲਦਾ ਹੈ। ਇਨ੍ਹਾਂ ਤਕਨੀਕਾਂ ਦੀ

ਸੁਯੋਗ ਵਰਤੋਂ ਨਿਪੁੰਨ ਮੰਚਕਰਣ ਦਾ ਰੂਪ ਧਾਰ ਸਕਣ ਵਾਲੀ ਟੈਕਸਟ ਦਾ ਰੂਪ ਹਫ਼ੜਾ-ਦਫ਼ੜੀ ਵਿਚ ਉਤਪੰਨ ਹੋਏ ਇਨ੍ਹਾਂ ਨਾਟਕਾਂ ਤੋਂ ਕਿਤੇ ਵੀ ਉਪਲਬਧ ਨਹੀਂ ਹੁੰਦਾ।

ਰਵਿੰਦਰ ਰਵੀ ਤੋਂ ਵੀ ਵਧੇਰੇ ਪੱਛਮੀ ਜੀਵਨ ਨਾਲ ਚਕਾਚੂੰਧ ਹੋ ਕੇ, ਅਜਾਇਬ ਕਮਲ ਆਪਣੇ ਆਪ ਨੂੰ "ਨਿਊ ਵੇਵ ਦਾ ਅਵਾਂ-ਗਾਰਦ ਕਾਵਿ-ਨਾਟ" ਦਾ ਉਤਪਾਦਕ ਸਮਝਦਾ ਹੈ। ਨਾਟਕਕਾਰ ਦਾ ਆਪਣਾ ਕਥਨ ਹੈ : "ਕਿਸੇ ਵੀ ਉਤਕ੍ਰਿਸ਼ਟ ਰਚਨਾ ਵਿਚ ਚੇਤ, ਅਚੇਤ, ਨਿਮਨ ਚੇਤ, ਬੁੱਧੀ, ਭਾਵਾਂ, ਪ੍ਰਚੱਲਤ ਝੁਕਾਵਾਂ, ਆਦਰਸ਼ਾਂ, ਸਥਿਤੀਆ, ਭਾਵਨਾਵਾਂ, ਸਮਸ਼ਟੀ, ਵਿਅਸ਼ਟੀ, ਨਿੱਜ, ਪਰ, ਮੈਂ, ਅਸੀਂ ਸਭ ਕੁਝ ਦਾ ਮੇਲ ਪਰਾਪਤ ਹੁੰਦਾ ਹੈ। ਇਨ੍ਹਾਂ ਤੱਤਾਂ ਵਿਚ ਉਲਾਰ ਪੈਦਾ ਹੋਣ ਨਾਲ ਕਲਾ ਅਸੰਤੁਲਤ ਅਤੇ ਉਲਾਰ ਬਣਕੇ ਰਹਿ ਜਾਂਦੀ ਹੈ। ਸਮਤੋਲ ਦਾ ਇਹ ਰਚਨਾਤਮਕ ਅਮਲ ਇਕ ਅਦਭੁਤ ਉਤਕ੍ਰਿਸ਼ਟ ਆਵੇਸ਼ ਵਰਗਾ ਕਰਤਾਰੀ ਅਮਲ ਹੁੰਦਾ ਹੈ।"

ਨਾਲ ਹੀ ਪ੍ਰਸਤੁੱਤ ਹੈ ਇਨ੍ਹਾਂ ਨਾਟਕਾਂ ਦਾ ਮੁਲੰਕਣ ਜਿਸ ਤੋਂ ਨਾਟਕਕਾਰ ਦੇ ਸੰਦੇਹ-ਹੀਣ ਸਵੈ-ਵਿਸ਼ਵਾਸ ਦਾ ਪਤਾ ਲੱਗ ਜਾਂਦਾ ਹੈ : "ਇਨ੍ਹਾਂ ਨਾਟਕਾਂ ਵਿਚ ਪੁਰਾਣੇ ਨਾਟਕਾਂ ਦੇ ਵਿਪਰੀਤ ਕਈ ਥਾਵੇਂ ਕੋਈ ਪਲਾਟ ਨਹੀਂ, ਨਾ ਹੀ ਪੁਰਾਣੀ ਭਾਂਤ ਦਾ ਆਦਿ, ਮੱਧ ਤੇ ਅੰਤ ਦਾ ਚੱਕਰ ਹੈ। ਇਨ੍ਹਾਂ ਦਾ ਨਿਭਾ ਤੇ ਪ੍ਰਗਟਾ-ਵਿਧਾਨ ਵੀ ਵੱਖਰਾ ਹੈ।"

ਸੋਚਣ, ਖੋਜਣ ਤੇ ਲੱਭਣ ਦੀ ਪ੍ਰਕਿਰਿਆ ਰਾਹੀਂ ਤਾਂ ਬਿਲਕੁਲ ਵੱਖਰਾ ਮੁਲੰਕਣ ਹੈ ਜੋ ਇਨ੍ਹਾਂ ਨਾਟਕਾਂ ਬਾਰੇ ਸੰਭਵ ਹੋ ਸਕਦਾ ਹੈ। ਇਨ੍ਹਾਂ ਨਾਟਕਾਂ ਵਿਚ ਦਰਅਸਲ ਉਨ੍ਹਾਂ ਉਲਾਰ ਪਾਤਰਾਂ ਦੀਆਂ ਮਨਬਚਨੀਆਂ ਦਰਜ ਹਨ ਜਿਨ੍ਹਾਂ ਨੂੰ ਕਾਮ ਦੇ ਆਪਹੁਦਰੇਪਣ ਵਿਚ ਵਿਸ਼ਵ ਦੀ ਕੁੱਲ ਨਾਸ਼ਵਾਨਤਾ ਨਜ਼ਰ ਆਉਂਦੀ ਹੈ। ਇਹ ਮਨਬਚਨੀਆਂ ਕੁਰਲਾਹਟਾਂ ਤੇ ਬੁਖਲਾਹਟਾਂ ਦੇ ਸਮੂਹ ਤੋਂ ਬਿਨਾਂ ਕੁਝ ਨਹੀ ਕਿਉਂਕਿ ਕਾਮ ਦੀ ਮਾਰਮਿਕਤਾ ਖੋਜਣ ਦੀ ਥਾਂ ਇਨ੍ਹਾਂ ਵਿਚ ਕਾਮ-ਵਾਸ਼ਨਾ ਸੰਬੰਧੀ ਵਿਵੇਕਹੀਣ ਧਾਰਨਾਵਾਂ ਹੀ ਪ੍ਰਸਤੁਤ ਹਨ। ਉਦਾਹਰਣ ਵਜੋਂ **ਹਥੇਲੀ ਤੇ ਉਗਿਆ ਸ਼ਹਿਰ** ਵਿਚ ਅਧੇੜ ਉਮਰੇ, ਵਧੀ ਦਾਹੜੀ ਤੇ ਖੁੱਲ੍ਹੇ ਕਨੌਲਿਆਂ ਵਾਲੇ ਪਾਤਰ ਨੂੰ ਬਿਸਤਰੇ ਤੇ ਸਪਾਟ ਪਈ ਨਿਊਡ ਦੇ ਪੱਟਾਂ ਵਿਚੋਂ ਉਸ ਵਾਸ਼ਨਾ ਵਿਸਫੋਟ ਦੇ ਦੀਦਾਰ ਹੁੰਦੇ ਹਨ ਜੋ ਸ਼ਹਿਰਾਂ ਤੇ ਨਗਰਾਂ ਦਾ ਵਿਸ਼ਵ ਭਰ ਵਿਚ ਵਿਨਾਸ਼ ਕਰ ਸਕਦੀ ਹੈ। ਇਸੇ ਤਰ੍ਹਾਂ **ਉਰਫ਼ ਉਨੀ ਸੌ ਨੜਿਨਵੇਂ** ਵਿਚ ਇਹ ਕੁਰਲਾਹਟਾਂ ਇਕ ਟੰਗੇ ਕੁੱਕੜ ਉਤੇ ਕੇਂਦ੍ਰਿਤ ਹਨ। ਬਹੁ-ਪਰਤੀ ਪ੍ਰਤੀਕ ਵਜੋਂ ਵਿਕਸਤ ਹੋਣ ਦੀ ਥਾਂ, ਇਹ ਪੜਯਥਾਰਥਵਾਦੀ ਚਿੰਨ੍ਹ ਬਣ ਕੇ ਬਹਿ ਗਏ ਹਨ।

"ਦੂਜੀ ਪ੍ਰਕਾਰ ਦੇ ਨਾਟਕਾਂ ਵਿਚ ਹਰਭਜਨ ਸਿੰਘ ਬਿਰਕ ਦੇ **ਜ਼ਮੀਨ** (1972) ਜਗਤਾਰ ਢਾਅ ਦੇ **ਇਕ ਸੁਪਨਾ ਮੱਛਲੀ ਦਾ** (1983), ਅਜਮੇਰ ਰੋਡੇ ਦੇ **ਕਾਮਾਗਾਟਾਮਾਰੂ** (1984) ਅਤੇ ਉਸੇ ਦੇ ਇਕਾਂਗੀ-ਸੰਗ੍ਰਹਿ **ਦੂਜਾ ਪਾਸਾ** (1981) ਦਾ ਵਰਨਣ-ਯੋਗ ਸਥਾਨ ਬਣਦਾ ਹੈ। **ਜ਼ਮੀਨ** ਵਿਚ ਉਸ ਵਿਆਕੁਲਤਾ ਤੇ ਆਰਥਿਕ ਬੇਬਸੀ ਦਾ ਚਿਤਰਣ ਹੈ ਜੋ ਪੰਜਾਬੀਆਂ ਨੂੰ ਪਰਵਾਸ ਵਿਚ ਆ ਕੇ ਭੋਗਣੀ ਪੈਂਦੀ ਹੈ। ਇਸ ਵਿਆਕੁਲਤਾ ਅਤੇ ਬੇਬਸੀ ਵਸ ਉਨ੍ਹਾਂ ਨੂੰ ਕਈਂ ਪ੍ਰਕਾਰ ਦੀਆਂ ਅਯੋਗ ਗਤੀ ਵਿਧੀਆਂ ਵਿਚ ਪੈਣਾ ਪੈਂਦਾ ਹੈ ਜਿਨ੍ਹਾਂ ਦਾ ਪ੍ਰਕਿਰਤੀਵਾਦੀ ਚਿਤਰਣ ਅਵੱਸ਼ ਹੀ ਇਸ ਨਾਟਕ



ਵਿਚੋਂ ਪ੍ਰਾਪਤ ਹੋ ਜਾਂਦਾ ਹੈ। ਇਨ੍ਹਾਂ ਦੇ ਪਿਛੋਕੜ ਵਿਚ ਵਿਗਸਦੀਆਂ ਮਾਨਵੀ ਪ੍ਰਵਿਰ-ਤੀਆਂ ਪ੍ਰਤੀ ਨਾਟਕਕਾਰ ਅਵੇਸਲਾ ਹੈ ਜਿਸ ਕਾਰਨ ਇਹ ਪ੍ਰਸਤਾਵਵਾਦੀ ਨਾਟਕ ਬਣ ਕੇ ਰਹਿ ਗਿਆ ਹੈ।

ਇਨ੍ਹਾਂ ਮਾਨਵੀ ਪ੍ਰਵਿਰਤੀਆਂ ਨੂੰ ਪ੍ਰਸਤੁਤ ਕਰਨ ਦਾ ਚੇਤੰਨ ਯਤਨ ਜਗਤਾਰ ਢਾਅ ਦੇ ਕਾਵਿ-ਨਾਟ **ਸੁਪਨਾ ਇਕ ਮੱਛਲੀ ਦਾ** ਵਿਚ ਵਿਦਮਾਨ ਹੈ। ਇਸ ਵਿਚ ਨਾਟਕਕਾਰ ਦੀ ਬਿਰਤੀ ਉਸ ਮਾਨਸਿਕ ਸੰਕਟ ਉਤੇ ਕੇਂਦ੍ਰਿਤ ਹੈ ਜੋ ਪਰਵਾਸੀ ਜੀਵਨ ਦੌਰਾਨ, ਨੌਜਵਾਨ ਪੁਸ਼ਤ ਦੇ ਮੁੰਡਿਆਂ ਤੇ ਕੁੜੀਆਂ ਨੂੰ ਅਨੁਭਵ ਹੋਣਾ ਅਨਿਵਾਰੀ ਹੈ। ਨਾਟਕ ਦੇ ਨਾਇਕ ਤੇ ਨਾਇਕਾ ਪੰਜਾਬ ਦੇ ਜੰਮਪਲ ਹਨ ਜੋ ਕਾਫੀ ਦੇਰ ਤੋਂ ਪਰਵਾਸੀ ਹੋਏ ਪੰਜਾਬੀ ਪਰਿਵਾਰ ਵਿਚ ਵਿਆਹੇ ਜਾਂਦੇ ਹਨ। ਨਾਇਕਾ ਪਰਵਾਸ ਵਿਚ ਜੰਮੇ ਪਲੇ ਪਤੀ ਦੀਆਂ ਆਪਹੁਦਰੀਆਂ ਤੋਂ ਤੰਗ ਆ ਜਾਂਦੀ ਹੈ ਅਤੇ ਨਾਇਕ ਆਪਣੀ ਪਤਨੀ ਦੀ ਕਾਮ-ਨਿਸ਼ੰਗਤਾ ਨਾਲ ਸਮਝੌਤਾ ਕਰਨ ਤੋਂ ਅਸਮਰਥ ਹੋ ਜਾਂਦਾ ਹੈ। ਦੁੱਖ ਅਤੇ ਕਲੇਸ਼ ਦੇ ਇਕੋ ਕਿਸ਼ਤੀ ਵਿਚ ਸਵਾਰ ਉਹ ਇਕ ਦੂਜੇ ਦੇ ਹਮਦਰਦ ਬਣ ਜਾਂਦੇ ਹਨ ਅਤੇ ਮਾਪਿਆਂ ਵਲੋਂ ਵਿਹਾਜੇ ਜੀਵਨ ਸਾਥੀਆਂ ਨੂੰ ਠੁਕਰਾਉਣ ਅਤੇ ਇਕ ਦੂਜੇ ਨੂੰ ਅਪਣਾਉਣ ਦਾ ਹੀਆ ਕਰ ਲੈਂਦੇ ਹਨ। ਨਾਲ ਹੀ ਉਹ ਉਸ ਅਨਿਆਂ ਵਿਰੁਧ ਸੰਘਰਸ਼ ਕਰਨ ਦਾ ਪ੍ਰਣ ਕਰ ਲੈਂਦੇ ਹਨ ਜੋ ਪੂੰਜੀ ਵਰਗ-ਪ੍ਰਧਾਨ ਸਮਾਜ ਵਿਚ ਔਰਤ ਅਤੇ ਮਰਦ ਦੇ ਪਰਸਪਰ ਸੰਬੰਧ ਉਤੇ ਹਾਵੀ ਹੋ ਗਿਆ ਹੈ।

ਇਸ ਤਰ੍ਹਾਂ ਇਕ ਸਭਿਆਚਾਰਕ ਸੰਕਟ ਦੁਆਲੇ ਇਕ ਵਿਚਾਰਧਾਰਕ ਚੌਖ਼ਟਾ ਪੈਦਾ ਕਰ ਦਿੱਤਾ ਜਾਂਦਾ ਹੈ। ਇਸ ਵਿਚਾਰਧਾਰਕ ਚੌਖਟੇ ਅਨੁਸਾਰ ਨੀਮ ਜਗੀਰਦਾਰੀ ਸਮਾਜ ਦੇ ਜੰਮਪਲ ਸੁੱਤੇ ਸਿੱਧ ਹੀ ਪੂੰਜੀਵਾਦੀ ਕਦਰਾਂ-ਕੀਮਤਾਂ ਵੱਲ ਆਕਰਸ਼ਿਤ ਹੋ ਜਾਂਦੇ ਹਨ। ਆਖਿਰ ਉਹ ਸੁੱਖ ਜੋ ਨੀਮ ਜਗੀਰਦਾਰੀ ਸਮਾਜ ਵਿਚ ਕਲਪਿਤ ਨਹੀਂ ਕੀਤੇ ਜਾ ਸਕਤੇ, ਸਹਿਜੇ ਹੀ ਪੂੰਜੀਵਾਦੀ ਪ੍ਰਬੰਧ ਵਿਚ ਪ੍ਰਾਪਤ ਹੋ ਜਾਂਦੇ ਹਨ।

ਅਜਮੇਰ ਰੋਡੇ ਦੇ ਇਕਾਂਗੀ-ਸੰਗ੍ਰਹਿ **ਦੂਜਾ ਪਾਸਾ** ਵਿਚਲੇ ਇਕਾਂਗੀ ਨਾਟਕਾਂ ਦਾ ਸੰਬੰਧ ਵੀ **ਜ਼ਮੀਨ** ਵਿਚ ਪ੍ਰਸਤੁੱਤ ਸਮੱਸਿਆ ਨਾਲ ਜਾ ਜੁੜਦਾ ਹੈ। ਅੰਤਰ ਕੇਵਲ ਇੰਨਾ ਹੈ ਕਿ ਜਿੱਥੇ ਹਰਭਜਨ ਸਿੰਘ ਬਿਰਕ ਦੇ ਨਾਟਕ ਵਿਚ ਪਰਵਾਸ ਦੀ ਮੰਜ਼ਿਲ ਇੰਗਲੈਂਡ ਹੈ ਉਥੇ ਅਜਮੇਰ ਰੋਡੇ ਇਹ ਮੰਜ਼ਿਲ ਅਮਰੀਕਾ ਦੇ ਰੂਪ ਵਿਚ ਪੇਸ਼ ਕਰਦਾ ਹੈ। ਵੀਜ਼ਾ ਲੈਣ ਸਮੇਂ ਆਉਂਦੀਆਂ ਔਕੜਾਂ, ਪੱਗ ਨੂੰ ਦੇਖ ਗੋਰਿਆਂ ਵਲੋਂ ਸਰਦਾਰ ਦਾ ਮਜ਼ਾਕ ਉਡਾਇਆ ਜਾਣਾ ਅਤੇ ਕੁੜੀਆਂ ਦੇ ਨੈਣਾਂ ਵਿਚ ਵਿਆਹ ਦੇ ਰੰਗੀਨ ਸੁਪਨਿਆਂ ਦਾ ਪਾਗਲਪਣ ਵਿਚ ਤਬਦੀਲ ਹੋ ਜਾਣਾ, ਇਸੇ ਪ੍ਰਕਾਰ ਦੀ ਸਮੱਸਿਆ ਦੇ ਵਿਭਿੰਨ ਪੱਖ ਹਨ।

**ਕਾਮਾਗਾਟਾਮਾਰੂ** ਵਿਚ ਉਨ੍ਹਾਂ ਸਿਰਲੱਥ ਸੂਰਮਿਆਂ ਦਾ ਚਿੱਤਰਣ ਹੈ ਜੋ ਪਰਵਾਸ ਦੀ ਸਮੱਸਿਆ ਤੋਂ ਆਤੁਰ ਨਹੀਂ ਹੋਏ ਸਨ। ਇਨ੍ਹਾਂ ਦੇ ਅਨੁਭਵ ਨੇ ਤਾਂ ਉਨ੍ਹਾਂ ਨੂੰ ਦੇਸ਼ ਭਗਤੀ ਦੀ ਪ੍ਰੇਰਣਾ ਦਿੱਤੀ ਸੀ ਅਤੇ ਇਸ ਤਰ੍ਹਾਂ ਇਹ ਸਰਾਪ ਦੀ ਥਾਂ ਵਰਦਾਨ ਸਿੱਧ ਹੋਈ ਸੀ। ਨਾਟਕ ਦੇ ਦੋਵਾਂ ਭਾਗਾਂ 'ਵੈਨਕੁਵਰ ਖਾੜੀ' ਅਤੇ 'ਬਜਬਜਘਾਟ' ਵਿਚ ਇਹ ਤਬਦੀਲੀ ਇਤਿਹਾਸਕ ਘਟਨਾਵਾਂ ਰਾਹੀਂ ਦ੍ਰਿਸ਼ਟੀਗੋਚਰ ਹੁੰਦੀ ਗਤੀ ਕ੍ਰਮਵਾਰ ਰੂਪ ਵਿਚ

ਹੀ ਅੰਕਿਤ ਹੈ, ਇਸ ਲਈ ਨਾਟਕਲਾ ਉੱਪਰ ਦਸਤਾਵੇਜ਼ੀ ਰੁਚੀ ਭਾਰੂ ਰਹਿੰਦੀ ਹੈ।

ਇਹ ਨਾਟਕ ਜੋ ਵਿਸ਼ੇ ਦੇ ਪੱਖੋਂ ਉਪਯੋਗੀ ਹਨ, ਵਿਧਾ ਅਤੇ ਸ਼ੈਲੀ ਦੇ ਖੇਤਰ ਵਿਚ ਕਿਸੇ ਵਿਸ਼ੇਸ਼ ਪ੍ਰਾਪਤੀ ਦਾ ਦਾਅਵਾ ਨਹੀਂ ਕਰਦੇ। ਹਰਭਜਨ ਸਿੰਘ ਬਿਰਕ ਅਤੇ ਅਜਮੇਰ ਰੋਡੇ ਦੇ ਨਾਟਕ ਪ੍ਰਕਿਰਤੀਵਾਦੀ ਵਿਧਾ ਦਾ ਹੀ ਪੱਖ ਪੂਰਦੇ ਹਨ ਅਤੇ ਅਜਿਹੀ ਗੱਦ ਵਿਚ ਲਿਖੇ ਗਏ ਹਨ ਜੋ ਪੁਸਤਵਾਦ ਦੀ ਪੂਰਤੀ ਹਿੱਤ ਹੀ ਵਰਤੀ ਗਈ ਪ੍ਰਤੀਤ ਹੁੰਦੀ ਹੈ। ਜਗਤਾਰ ਢਾਅ ਦਾ ਨਾਟਕ ਨਿਰਸੰਦੇਹ ਕਾਵਿ-ਨਾਟ ਹੈ ਪ੍ਰੰਤੂ ਮੌਲਿਕ ਢੰਗ ਨਾਲ ਅਨੁਭਵ ਦੇ ਆਵਿਸ਼ਕਾਰ ਵਿਚ ਪੈਣ ਦੀ ਥਾਂ ਇਹ **ਸ਼ਿਵਕੁਮਾਰ ਦੀ ਲੂਣਾ** ਦੇ ਪ੍ਰਭਾਵ ਨੂੰ ਹੀ ਪ੍ਰਗਟਾਉਂਦਾ ਰਹਿੰਦਾ ਹੈ। ਇਸ ਤਰ੍ਹਾਂ ਇਸਦੀ ਕਾਵਿਕਤਾ ਗਹਿਰਾਈ ਵੱਲ ਰੁਚਿਤ ਨਹੀਂ।

ਗੱਲ ਕੀ ਪਰਵਾਸ ਵਿਚ ਵਸਦੇ ਪੰਜਾਬੀਆਂ ਨੂੰ ਇਨ੍ਹਾਂ ਨਾਟਕਾਂ ਤੋਂ ਸਵੈ-ਪਹਿਚਾਣ ਅੰਸ਼ਕ ਜਹੇ ਰੂਪ ਵਿਚ ਹੀ ਪ੍ਰਾਪਤ ਹੁੰਦੀ ਹੈ। ਉਨ੍ਹਾਂ ਦੇਸਾਂ ਦੇ ਵਾਸੀਆਂ ਨਾਲ ਤਾਂ ਇਹ ਨਾਟਕ ਪੰਜਾਬੀ ਪਰਵਾਸੀਆਂ ਦੀ ਪਹਿਚਾਣ ਰਤਾ ਭਰ ਵੀ ਨਹੀਂ ਕਰਵਾਉਂਦੇ। ਬਾਕੀ ਇਨ੍ਹਾਂ ਨਾਟਕਾਂ ਦੇ ਮੰਚਕਰਨ ਲਈ ਉਨ੍ਹਾਂ ਦੇਸਾਂ ਵਿਚ ਪੰਜਾਬੀ ਮੰਚ ਦੀ ਮੁਕੰਮਲ ਅਣਹੋਂਦ ਹੈ।

ਇਸ ਸਥਿਤੀ ਵਿਚ ਪੰਜਾਬੀ ਪਰਵਾਸੀਆਂ ਦੀ ਸਵੈ-ਪਹਿਚਾਣ ਅਤੇ ਪਹਿਚਾਣ ਖਾਤਰ ਪੰਜਾਬ ਵਿਚ ਸਰਗਰਮ ਮੰਚ-ਮੰਡਲੀਆਂ ਰਾਹੀਂ ਪੰਜਾਬੀ ਵਿਚ ਰਹਿ ਰਹੇ ਨਾਟਕਕਾਰਾਂ ਦੇ ਉਤਪੰਨ ਕੀਤੇ ਨਾਟਕਾਂ ਦੇ ਮੰਚਕਰਨ ਦੀ ਸੰਭਾਵਨਾ ਬਣੀ ਰਹਿੰਦੀ ਹੈ। ਉਨ੍ਹਾਂ ਦੀਆਂ ਆਪਣੀਆਂ ਮੰਚ-ਮੰਡਲੀਆਂ ਰਾਹੀਂ ਮੰਚਿਤ ਹੋਏ ਡਾ. ਹਰਚਰਨ ਸਿੰਘ ਅਤੇ ਸ. ਗੁਰਸ਼ਰਨ ਸਿੰਘ ਦੇ ਨਾਟਕਾਂ ਨੇ ਪਰਵਾਸੀ ਪੰਜਾਬੀਆਂ ਨੂੰ ਸਵੈ-ਪਹਿਚਾਣ ਪ੍ਰਦਾਨ ਕਰਨ ਦਾ ਕਰਤੱਵ ਨਿਭਾਇਆ ਹੈ। ਇਸ ਸੰਦਰਭ ਵਿਚ ਧਾਰਮਿਕ, ਇਤਿਹਾਸਕ ਅਤੇ ਰਾਜਨੀ-ਤਿਕ ਨਾਟਕ ਹੀ ਹਨ ਜੋ ਇਸ ਦਿਸ਼ਾ ਵਿਚ ਕਾਰਜਸ਼ੀਲ ਹਨ। ਇਨ੍ਹਾਂ ਦੇ ਸਮਵਿੱਥ ਬਲਵੰਤ ਗਾਰਗੀ ਦੇ ਨਾਟਕ ਹਨ ਜਿਨ੍ਹਾਂ ਨੇ ਬਿਦੇਸ਼ਾਂ ਦੇ ਵਾਸੀਆਂ ਨੂੰ ਪੰਜਾਬੀ ਮਾਨਸਿਕਤਾ ਅਤੇ ਸਭਿਆਚਾਰ ਦੀ ਪਹਿਚਾਣ ਕਰਾਉਣ ਦਾ ਕਰਤੱਵ ਨਿਭਾਇਆ ਹੈ। ਇਸ ਕਾਰਨ ਜਿੱਥੇ ਪਹਿਲੀ ਪ੍ਰਕਾਰ ਦੇ ਮੰਚਕਰਨ ਦਾ ਆਸ਼ਾ ਧਾਰਮਿਕ, ਇਤਿਹਾਸਕ ਅਤੇ ਰਾਜਨੀਤਿਕ ਹਉਮੈਂ ਨੂੰ ਤ੍ਰਿਪਤ ਕਰਨਾ ਹੈ ਉੱਥੇ ਕਲਾ-ਕੌਸ਼ਲ ਹੀ ਹੈ ਜਿਸ ਵੱਲ ਬਲਵੰਤ ਗਾਰਗੀ ਦੇ ਨਾਟਕਾਂ ਦਾ ਮੰਚਕਰਨ ਮੁੜਿਆ ਰਹਿੰਦਾ ਹੈ।

ਹਉਮੈਂ ਦੀ ਤ੍ਰਿਪਤੀ ਲਈ ਪੰਜਾਬੀ ਪਰਵਾਸੀ ਕਿੱਥੋਂ ਤੱਕ ਜਾ ਸਕਦੇ ਹਨ ਇਸਦਾ ਅਨੁਮਾਨ ਉਸ ਸਵੀਕ੍ਰਿਤੀ ਤੋਂ ਲੱਗ ਸਕਦਾ ਹੈ ਜੋ ਡਾ. ਹਰਚਰਨ ਸਿੰਘ ਦੇ ਨਾਟਕਾਂ **ਰਾਣੀ ਜਿੰਦਾਂ** ਅਤੇ **ਚਮਕੌਰ ਦੀ ਗੜ੍ਹੀ** ਨੂੰ ਨਿਊਯਾਰਕ, ਵਾਸ਼ਿੰਗਟਨ, ਓਟਾਵਾ ਅਤੇ ਟੋਰਾਂਟੋ ਆਦਿ ਪੱਛਮ ਦੇ ਪ੍ਰਥਮ ਮਹਾਂਨਗਰਾਂ ਵਿਚ ਪ੍ਰਦਾਨ ਹੋਈ ਹੈ। ਨਾਟਕਕਾਰ ਦਾ ਦਾਅਵਾ ਹੈ ਕਿ **ਰਾਣੀ ਜਿੰਦਾਂ** ਦੇ ਮੰਚਕਰਨ ਤੇ ਲਗਪਗ ਢਾਈ ਲੱਖ ਡਾਲਰ ਖਰਚ ਆਇਆ ਸੀ। ਹਰੇਕ ਕਲਾਕਾਰ ਨੂੰ ਛੇ ਛੇ ਸੌ ਡਾਲਰ ਨਸੀਬ ਹੋਇਆ ਸੀ। ਪੰਜਾਬੀ ਦਰਸ਼ਕਾਂ ਸਮੇਤ ਗੈਰ ਪੰਜਾਬੀ ਦਰਸ਼ਕਾਂ ਵੀ ਇਸ ਨੂੰ ਦੇਖਣ ਆਉਂਦੇ ਰਹੇ।

ਜੇ ਇਹ ਮੰਨ ਲਿਆ ਜਾਵੇ ਕਿ ਨਾਟਕਕਾਰ **ਅਤਿਕਥਨੀ** ਤੋਂ ਕੰਮ ਲੈ ਰਿਹਾ ਹੈ ਤਾਂ



ਵੀ **ਰਾਣੀ ਜਿੰਦਾਂ** ਵਰਗੇ ਨਾਟਕ ਦੀ ਸਵੀਕ੍ਰਿਤੀ ਹੀ ਅਸਚਰਜ ਲੱਗਦੀ ਹੈ। ਵਾਸਤਵ ਵਿਚ ਇਹ ਅਤਿ ਸਾਧਾਰਣ ਨਾਟਕ ਹੈ ਜਿਸ ਵਿਚ ਨਾ ਤਾਂ ਨਾਟਕਕਾਰ ਕੋਈ ਬੋਧ ਪ੍ਰਗਟਾਉਣ ਦਾ ਯਤਨ ਕਰਦਾ ਹੈ ਜੋ ਗਰੀਸ਼ ਕਾਰਨਡ ਦੀ ਤੁਗਲਕ ਵਿਚ ਪ੍ਰਾਪਤੀ ਹੈ ਅਤੇ ਨਾ ਕਿਸੇ ਪਿਛਲੇ ਇਤਿਹਾਸ ਯੁੱਗ ਦੇ ਕੂੜ ਨੂੰ ਨੰਗਾ ਕਰਨ ਦਾ ਯਤਨ ਕਰਦਾ ਹੈ ਜਿਵੇਂ ਤੇਨਦੂਲਕਰ **ਘਾਸੀ ਰਾਮ ਕੋਤਵਾਲ** ਵਿਚ ਕਰਨਾ ਲੋੜਦਾ ਹੈ। ਨਾਟਕਕਾਰ ਦਾ ਮੰਤਵ ਤਾਂ ਕੇਵਲ ਰਾਣੀ ਜਿੰਦਾਂ ਦੀ ਵਡਿਆਈ ਕਰਨਾ ਹੈ ਅਤੇ ਇਸ ਵਡਿਆਈ ਰਾਹੀਂ ਪਰਵਾਸੀ ਪੰਜਾਬੀਆਂ ਅਤੇ ਵਿਸ਼ੇਸ਼ ਕਰਕੇ ਸਿੱਖਾਂ ਦੀ ਹਉਮੈਂ ਸਹਿਜੇ ਹੀ ਤ੍ਰਿਪਤ ਹੋ ਜਾਂਦੀ ਹੈ। ਇਹੀ ਵਿਸ਼ਲੇਸ਼ਣ **ਚਮਕੌਰ ਦੀ ਗੜ੍ਹੀ** ਉਤੇ ਵੀ ਇਨਬਿਨ ਲਾਗੂ ਹੋ ਜਾਂਦਾ ਹੈ।

ਡਾ ਹਰਚਰਨ ਸਿੰਘ ਦੇ ਦਾਅਵਿਆਂ ਤੋਂ ਰਤਾ ਕੁ ਭਿੰਨ ਦਾਅਵੇ ਸ. ਗੁਰਸ਼ਰਨ ਸਿੰਘ ਦੇ ਹਨ। ਉਸਨੇ ਬਿਦੇਸ਼ਾਂ ਵਿਚ **ਕਿਵੇਂ ਕੂੜ ਤੁਟੇ ਪਾਲ**, **ਚਾਂਦਨੀ ਚੌਂਕ ਤੋਂ ਸਰਹੰਦ ਤੀਕ**, **'ਟੋਆ**, **ਮਿੱਟੀ ਦਾ ਮੁਲ** ਆਦਿ ਨਾਟਕਾਂ ਦਾ ਮੰਚਕਰਣ ਕੀਤਾ ਹੈ। ਵਾਮਪੰਥੀ ਨਾਟਕਾਰ ਹੋਣ ਕਾਰਨ ਉਸਨੇ ਆਪਣੇ ਨਾਟਕਾਂ ਦੀ ਸਵੀਕ੍ਰਿਤੀ ਨੂੰ ਮਾਇਆ ਵਿਚ ਨਹੀਂ ਤੋਲਿਆ। ਪ੍ਰੈਸ ਵਿਚ ਆਈਆਂ ਟਿੱਪਣੀਆਂ ਦੇ ਹਵਾਲਿਆਂ ਦੇ ਆਧਾਰ ਉੱਤੇ ਉਸਦਾ ਦਾਅਵਾ ਹੈ ਕਿ ਉਸਦਾ ਮੰਚਕਰਣ ਵਿਸ਼ਵ ਪੱਧਰ ਦੇ ਡਾਇਲੈਕਟੀਕਲ ਮੰਚਕਰਣ ਨਾਲ ਮੇਲ ਖਾਂਦਾ ਮੰਨਿਆ ਗਿਆ ਸੀ, ਇਸ ਗੱਲ ਦੇ ਬਾਵਜੂਦ ਕਿ ਜਿਸ ਦੇਸ਼, ਭਾਰਤ ਵਰਸ਼, ਵਿਚੋਂ ਉਸਦੀ ਮੰਚ-ਮੰਡਲੀ ਗਈ ਸੀ ਉੱਥੇ ਆਧੁਨਿਕ ਪ੍ਰਕਾਰ ਦੇ ਮੰਚ ਦੀ ਕੋਈ ਪ੍ਰਥਾ ਨਹੀਂ। ਇੱਥੇ ਵੀ ਸਵੀਕ੍ਰਿਤੀ ਦਾ ਮੁੱਖ ਕਾਰਨ ,ਹਉਮੈਂ' ਦੀ ਤ੍ਰਿਪਤੀ ਹੈ ਜਿਸ ਨੂੰ ਗੁਰਸ਼ਰਨ ਸਿੰਘ ਦੇ ਨਾਟਕਾਂ ਵਿਚ ਵਾਮਪੰਥੀ ਦਿਸ਼ਾ ਮਿਲ ਜਾਂਦੀ ਹੈ।

ਇਨ੍ਹਾਂ ਦੇ ਸਮਵਿੱਥ ਬਲਵੰਤ ਗਾਰਗੀ ਦੇ ਨਾਟਕ ਹਨ ਜਿਨ੍ਹਾਂ ਦਾ ਬਿਦੇਸ਼ਾਂ ਵਿਚ ਮੰਚਕਰਣ ਬਿਦੇਸ਼ੀ ਮੰਚ-ਮੰਡਲੀਆਂ ਰਾਹੀਂ ਹੋਇਆ ਹੈ। ਉਦਾਹਰਣ ਵਜੋਂ **ਕੇਸਰੋ** ਪਹਿਲਾਂ ਤਾਸ਼ਕੰਦ ਅਤੇ ਫੇਰ ਯੂਰਪ, ਚੀਨ ਅਤੇ ਜਾਪਾਨ ਵਿਚ ਖੇਡਿਆ ਗਿਆ। ਇਸੇ ਤਰ੍ਹਾਂ **ਸੋਹਣੀ ਮਹੀਂਵਾਲ** ਜੋ ਅਜੇ ਪੁਸਤਕ ਰੂਪ ਵਿਚ ਪ੍ਰਕਾਸ਼ਿਤ ਨਹੀਂ ਹੋਇਆ, ਜਿਪਸੀ ਰਹੁ-ਰੀਤਾਂ ਅਨੁਸਾਰ ਰੂਸ ਵਿਚ ਖੇਡਿਆ ਗਿਆ। **ਕਣਕ ਦੀ ਬੱਲੀ** ਨੂੰ ਅਨੁਵਾਦਿਤ ਰੂਪ ਵਿਚ ਸਭ ਤੋਂ ਪਹਿਲਾਂ ਰੂਸ ਦੀ ਮੰਚ-ਮੰਡਲੀ ਨੇ ਖੇਡਿਆ ਅਤੇ ਬਾਅਦ ਵਿਚ ਓਪੇਰਾ ਵਿਚ ਪਰਿਵਰਤਿਤ ਕਰਕੇ ਚੈਕੋਸਲਾਵੇਕੀਆ ਵਿਚ ਖੇਡਿਆ ਗਿਆ।

ਵਿਸ਼ੇਸ਼ ਗੱਲ ਇਹ ਹੈ ਕਿ ਬਲਵੰਤ ਗਾਰਗੀ ਦੇ ਨਾਟਕਾਂ ਦਾ ਮੰਚਕਰਣ ਬਿਦੇਸ਼ਾਂ ਦੀਆਂ ਮੰਚ-ਮੰਡਲੀਆਂ ਰਾਹੀਂ ਹੋਇਆ ਹੈ। ਇਸਦਾ ਪ੍ਰਤੱਖ ਕਾਰਨ ਤਾਂ ਇਹੋ ਬਣਦਾ ਹੈ ਕਿ ਬਿਦੇਸ਼ੀ ਮੰਚ-ਮੰਡਲੀਆਂ ਦੇ ਨਿਰਦੇਸ਼ਕਾਂ ਨੂੰ ਲੱਗਿਆ ਹੋਵੇਗਾ ਕਿ ਉਨ੍ਹਾਂ ਨਾਟਕਾਂ ਦੇ ਮੰਚਕਰਨ ਰਾਹੀਂ ਬਿਦੇਸ਼ੀ ਦਰਸ਼ਕਾਂ ਦੀ ਪੰਜਾਬੀ ਮਾਨਸਿਕਤਾ ਅਤੇ ਸਭਿਆਚਾਰ ਨਾਲ ਪਹਿਚਾਣ ਸੰਭਵ ਹੋ ਸਕਦੀ ਹੈ। ਵਾਸਤਵ ਵਿਚ ਪੰਜਾਬੀ ਸਭਿਆਚਾਰ ਅਤੇ ਮਾਨਸਿਕਤਾ ਦਾ ਚਿੱਤਰਨ ਅਤੇ ਚਿਹਨਕਰਣ ਬਲਵੰਤ ਗਾਰਗੀ ਦੇ ਨਾਟਕਾਂ ਵਿਚੋਂ ਕਿਸੇ ਪ੍ਰਕਾਰ ਅਤੇ ਕਿਸ ਰੂਪ ਵਿਚ ਪ੍ਰਾਪਤ ਹੈ, ਇਹ ਵਾਦ-ਵਿਵਾਦ ਵਾਲੀ ਗਲ ਹੈ।

0




## ਆਈ. ਸੀ. ਨੰਦਾ ਜੀ ਦੀਆਂ

ਹਰਸਰਨ ਸਿੰਘ

ਮੇਰਾ ਨੰਦਾ ਜੀ ਨਾਲ ਸੰਪਰਕ ਪੜ੍ਹਾਈ ਦੇ ਦੌਰਾਨ ਹੋਇਆ। ਇਹ ਸੰਪਰਕ ਕੇਵਲ ਕੋਰਸ ਅਧਿਐਨ ਤੱਕ ਸੀ। ਪਰ 'ਨੰਦਾ' ਸ਼ਬਦ ਕਿਸੇ ਵਾਕਫ਼ਕਾਰ ਦੇ ਨਾਂ ਵਾਂਗ ਮੇਰੇ ਦਿਮਾਗ ਵਿਚ ਬੈਠ ਗਿਆ ਸੀ। ਜਦੋਂ ਮੈਂ ਆਪ ਨਾਟਕ ਦੀ ਸਿਰਜਣਾ ਅਰਭ ਕੀਤੀ, ਨਾਟਕਕਾਰ ਨੰਦਾ ਮੇਰੇ ਚਿੱਤ ਚੇਤੇ ਵੀ ਨਹੀਂ ਸੀ। ਇਹ ਉਹ ਸਮਾ ਸੀ ਜਦੋਂ ਕਿ ਨੰਦਾ ਜੀ ਨੂੰ ਪੰਜਾਬੀ ਨਾਟਕ ਦਾ ਪਿਤਾਮਾ ਮੰਨਿਆ ਜਾ ਚੁਕਾ ਸੀ। ਇਹ ਦੌਰ ਅਸਲ ਵਿਚ ਯੁਗ-ਚੇਤਨਾ ਦਾ ਦੌਰ ਸੀ। ਨਵਾਂ ਲੇਖਕ ਸੰਸਾਰ-ਲਹਿਰਾਂ ਦੀ ਪਕੜ ਵਿਚ ਸੀ। ਜੀਵਨ ਬਾਰੇ ਇੱਕ ਸਰਬ-ਸਾਂਝਾ ਦ੍ਰਿਸ਼ਟੀਕੋਣ ਬਣ ਰਿਹਾ ਸੀ। ਉਸ ਸਮੇਂ ਦੇ ਪੰਜਾਬੀ ਦੇ ਸਥਾਪਤ ਨਾਟਕਕਾਰ ਮੇਰੇ ਤੋਂ ਅਣਡਿਠ ਹੀ ਜਾਣੇ ਸੁਭਾਵਕ ਸੀ। ਇਸ ਤੋਂ ਬਿਨਾਂ ਰੰਗ-ਮੰਚ ਉਸ ਸਮੇਂ ਮੇਰੇ ਲਈ ਬਹੁਤਾ ਮਹੱਤਵ ਨਹੀਂ ਰੱਖਦਾ ਸੀ। ਮੈਂ ਇਕ ਫਰਾਂਸੀਸੀ ਆਲੋਚਕ ਦੇ ਇਸ ਕਥਨ ਦਾ ਹਾਮੀ ਸੀ ਕਿ ਕਿਸੇ ਨਾਟਕ ਦੀ ਕੀਮਤ ਪੜ੍ਹ ਕੇ ਹੀ ਪਾਈ ਜਾ ਸਕਦੀ ਹੈ ਖੇਡ ਕੇ ਨਹੀਂ।

ਨੰਦਾ ਜੀ ਉਸ ਸਮੇਂ ਦਿੱਲੀ ਵਿਚ ਰਹਿੰਦੇ ਸਨ। ਮੈਂ ਕਦੀ ਕਦੀ ਦਿੱਲੀ ਜਾਇਆ ਕਰਦਾ ਸੀ, ਪਰ ਨੰਦਾ ਜੀ ਜਾਂ ਕਿਸੇ ਹੋਰ ਪੰਜਾਬੀ ਨਾਟਕਕਾਰ ਨੂੰ ਮਿਲਣ ਦੀ ਕਦੀ ਇੱਛਾ ਨਹੀਂ ਪੈਦਾ ਹੋਈ ਸੀ।

ਇਕ ਸ਼ਾਮ ਨੰਦਾ ਜੀ ਨਾਲ ਅਚਣਚੇਤ ਮੁਲਾਕਤ ਹੋ ਗਈ। ਮੈਂ ਡਾ ਗੋਪਾਲ ਸਿੰਘ ਦਰਦੀ ਜੀ ਦੀ ਕੋਠੀ ਵਲ ਜਾ ਰਿਹਾ ਸੀ। ਉਥੇ ਚੈਕੋਸਲਵਾਕੀਆ ਦੇ ਕੁਝ ਲੇਖਕਾਂ ਦੇ ਸਨਮਾਨ ਵਿਚ ਇੱਕ ਬੈਠਕ ਹੋ ਰਹੀ ਸੀ। ਰਾਹ ਵਿਚ ਗੁਰਵੇਲ ਪੰਨੂੰ ਮਿਲ ਪਿਆ। ਅਸੀਂ ਦੋਵੇਂ ਦੋਸਤਾਂ ਯਾਰਾਂ ਦੀਆਂ ਗੱਲਾਂ ਕਰਦੇ ਜਾ ਰਹੇ ਸੀ ਕਿ ਸਾਡੇ ਕੋਲ ਇਕ ਕਾਰ ਆ ਕੇ ਰੁਕੀ। ਅਸਾਂ ਦੋਵਾਂ ਕਾਰ ਵਲ ਦੇਖਿਆ। ਸਟੇਅਰਿੰਗ ਤੇ ਹੱਥ ਰੱਖੇ ਤਗੜੇ ਸਰੀਰ, ਚਿੱਟੇ ਸਿਰ ਅਤੇ ਮੋਟੀਆਂ ਮੋਟੀਆਂ ਹੱਸਦੀਆਂ ਅੱਖੀਆਂ ਵਾਲਾ ਵਿਅਕਤੀ ਬੋਲਿਆ-"ਕਿਥੇ ਜਾ ਰਹੇ ਹੋ, ਪੰਨੂੰ ਜੀ?"

"ਡਾਕਟਰ ਦਰਦੀ ਦੇ ਘਰ" ਪੰਨੂੰ ਨੇ ਖਿੜਕੀ ਦੇ ਕੋਲ ਜਾ ਕੇ ਉੱਤਰ ਦਿੱਤਾ।

'ਫਿਰ ਆਓ ਬੈਠੋ।" ਮਜ਼ਬੂਤ ਬਜ਼ੁਰਗ ਹੱਥ ਨੇ ਤੁਰਤ ਖੱਬੇ ਪਾਸੇ ਦੀ ਖਿੜਕੀ ਖੋਲ੍ਹੀ। ਪੰਨੂੰ ਤੇ ਮੈਂ ਦੋਵੇਂ ਕਾਰ ਵਿਚ ਬੈਠ ਗਏ। ਕਾਰ ਸਟਾਰਟ ਹੋ ਪਈ। ਇਜਣ ਦੇ ਰੌਲੇ ਵਿਚ ਪੰਨੂੰ ਨੇ ਕਿਹਾ—"ਨੰਦਾ ਜੀ ਹਰਸਰਨ ਸਿੰਘ ਨੂੰ ਮਿਲੋ—'ਜੋਤ ਤੋਂ ਜੋਤ ਜਗੇ' ਵਾਲਾ ਹਰਸਰਨ ਸਿੰਘ" ਪੰਨੂੰ ਇਕੋ ਫਿਕਰੇ ਵਿਚ ਮੈਨੂੰ ਨੰਦਾ ਜੀ ਨਾਲ ਤੇ ਨੰਦਾ ਜੀ ਨੂੰ ਮੇਰੇ ਨਾਲ ਪਰੀਚਤ ਕਰਾ ਗਿਆ।

"ਓ... ਤੂੰ ਏਂ ਹਰਸਰਨ ਸਿੰਘ... ?" ਨੰਦਾ ਜੀ ਨੇ ਹੱਸਦੀਆਂ ਅੱਖਾਂ ਨਾਲ



ਮੇਰੇ ਵੱਲ ਵੇਖਿਆ। ਮੈਂ ਹੱਥ ਜੋੜ ਲਏ।

"ਕਿਥੇ ਹੁੰਦੇ ਓ, ਹਰਸਰਨ ਸਿੰਘ ਜੀ? ਕੀ ਕੰਮ ਕਾਜ ਕਰਦੇ ਓ... ? ਤੇਰੇ ਨਾਟਕਾਂ ਵਿਚ ਜਾਨ ਐ .....ਫਿਰ ਕਿਸੇ ਵੇਲੇ ਮਿਲਣਾ......ਕਲ੍ਹ ਈ ਮਿਲੋ.. ਗੱਲਾਂ ਕਰਾਂਗੇ...... ।" ਨੰਦਾ ਜੀ ਬਲੀ ਜਾ ਰਹੇ ਸਨ ਤੇ ਮੈਨੂੰ ਉਨ੍ਹਾਂ ਦੀ ਆਵਾਜ਼ ਵਿਚੋਂ ਦੋਸਤਾਂ ਵਾਲਾ ਨਿੱਘ ਤੇ ਪਿਦਰਾਨਾ ਸ਼ਫਕਤ ਨਜ਼ਰ ਆਈ। ਉਹ ਭੀੜ ਤੋਂ ਬਚਣ ਲਈ ਕਾਰ ਸਾਵਧਾਨੀ ਨਾਲ ਚਲਾ ਰਹੇ ਸਨ ਤੇ ਮੈਂ ਉਨ੍ਹਾਂ ਵਲ ਵੇਖੀ ਜਾ ਰਿਹਾ ਸੀ। ਮੈਨੂੰ ਇਸ ਬਜ਼ੁਰਗ ਨਾਟਕਕਾਰ ਵਿਚ ਬੜੀ ਸੁਹਿਰਦਤਾ ਅਤੇ ਖ਼ਲੂਸ ਨਜ਼ਰ ਆਇਆ ਪਰ ਜਿਵੇਂ ਕਿ ਕਿਸੇ ਅਜ਼ੀਮ ਸ਼ਖਸੀਅਤ ਨੂੰ ਪਹਿਲੀ ਵਾਰ ਮਿਲਣ ਤੇ ਮਨ ਵਿਚ ਹਲਚਲ ਪੈਦਾ ਹੁੰਦੀ ਹੈ, ਉਹੀ ਜਿਹੀ ਕੋਈ ਗੱਲ ਨਹੀਂ ਸੀ। ਅੰਤਰ ਪੀੜ੍ਹੀ ਦਾ ਸੀ। ਜਿਸ ਸਮਾਜ ਵਿਚ ਨੰਦਾ ਜੀ ਨੇ ਲਿਖਿਆ, ਉਸ ਸਮਾਜ ਦਾ ਸੰਕਲਪ ਮੇਰੇ ਦਿਮਾਗ ਵਿਚ ਕੁਝ ਹੋਰ ਸੀ। ਨੰਦਾ ਜੀ ਦਾ ਸਮਾਜ ਸਮਝੌਤਾਵਾਦੀ ਸੀ। ਮੇਰੇ ਹਰ ਪਾਸੇ ਵਿਦਰੋਹ ਹੀ ਵਿਦਰੋਹ ਪਸਰਿਆ ਹੋਇਆ ਸੀ।

ਅਗਲੇ ਦਿਨ ਸ਼ਾਮ ਨੂੰ ਮੈਂ ਉਨ੍ਹਾਂ ਦੀ ਕੋਠੀ ਵਿਚ ਗਿਆ। ਉਹ ਬਰਾਂਡੇ ਵਿਚ ਬੈਠੇ ਹੋਏ ਸਨ। ਉਨ੍ਹਾਂ ਬੁਨੈਣ ਪਾਈ ਹੋਈ ਸੀ ਤੇ ਤੜ ਤਹਿਮਤ ਬੱਧੀ ਹੋਈ ਸੀ। ਉਨ੍ਹਾਂ ਦੇ ਹੱਥ ਵਿਚ ਇਕ ਰਸਾਲਾ ਸੀ ਤੇ ਮੇਜ਼ ਤੇ ਕੁਝ ਕਿਤਾਬਾਂ ਪਈਆਂ ਹੋਈਆਂ ਸਨ। ਮੈਨੂੰ ਵੇਖਦਿਆਂ ਸਾਰ ਉਹ ਉੱਠੇ, ਅੱਖਾਂ ਤੋਂ ਐਨਕ ਲਾਹੀ ਤੇ ਹੱਸਦੇ ਹੋਏ......'ਆਓ...... ਆਓ...' ਆਖਦੇ ਮੈਨੂੰ ਕਲਾਵੇ ਵਿਚ ਲੈਕੇ ਨਾਲ ਦੀ ਕੁਰਸੀ ਤੇ ਬਿਠਾ ਦਿਤਾ। ਘਰ ਬਾਹਰ, ਅੱਗੇ ਪਿੱਛੇ, ਨੌਕਰੀ ਚਾਕਰੀ ਦੀਆਂ ਗੱਲਾਂ ਹੋਈਆਂ। ਉਸ ਪਿਛੋਂ ਉਹ ਉਠੇ ਤੇ ਸਾਹਮਣੇ ਕਮਰੇ ਵਿਚ ਚਲੇ ਗਏ ਤੇ ਛੇਤੀ ਹੀ ਪਰਤ ਆਏ। ਉਨ੍ਹਾਂ ਦੇ ਹੱਥ ਵਿਚ ਮੇਰੀ ਕਿਤਾਬ ਸੀ।

"ਮੈਂ ਇਸ ਨੂੰ ਬੜੀ ਚੰਗੀ ਤਰ੍ਹਾਂ ਨਾਲ ਪੜ੍ਹਿਆ ਹੈ", ਇਹ ਆਖਦੇ ਹੋਏ ਉਹ ਮੇਰੇ ਵੱਲ ਆਏ।

"ਇਹ ਵੇਖ ਲਓ...ਮੈਂ ਨਿਸ਼ਾਨ ਵੀ ਲਗਾਏ ਹੋਏ ਨੇ।"

ਮੈਂ ਵੇਖਿਆ ਕਿਧਰੇ ਵਾਰਤਾਲਾਪ ਦੀ ਚੁਸਤੀ ਲਈ ਕੋਈ ਸੰਕੇਤ ਸੀ, ਕਿਧਰੇ ਮੰਚ-ਕਲਾ ਬਾਰੇ ਕੋਈ ਸੁਝਾਓ ਸੀ, ਕਿਧਰੇ ਪਾਤਰਾਂ ਦਾ ਮੂੰਹ-ਮੱਥਾ ਉਘਾੜਨ ਲਈ ਕੋਈ ਗੱਲ ਸੀ। ਇਨ੍ਹਾਂ ਬਾਰੇ ਹੀ ਉਹ ਗੱਲਾਂ ਕਰਦੇ ਰਹੇ ਜਿਵੇਂ ਕਿ ਕੋਈ ਉਸਤਾਦ ਆਪਣੇ ਹੋਣਹਾਰ ਸ਼ਗਿਰਦ ਨਾਲ ਮੱਲ ਮਾਰਨ ਦੇ ਉਪਰੰਤ ਕਿਸੇ ਵੱਡੀ ਮੱਲ ਮਾਰਨ ਦੀ ਗਰਜ਼ ਨਾਲ ਕਰਦਾ ਹੈ।

ਜਦੋਂ ਮੈਂ ਨੰਦਾ ਜੀ ਤੋਂ ਵਿਦਾ ਹੋ ਕੇ ਆਇਆ ਤਾਂ ਮੈਂ ਪਹਿਲਾਂ ਵਾਂਗ ਹੀ ਏਸ ਪੀੜ੍ਹੀ ਨਾਲ ਸਮਝੌਤਾ ਕਰਨ ਤੋਂ ਇਨਕਾਰੀ ਸੀ।

ਪਰ ਪੰਦਰਾਂ ਸਾਲ੍ਹਾਂ ਦੇ ਨਾਟਕੀ ਸੰਪਰਕ ਪਿਛੋਂ ਅੱਜ ਮੈਂ ਨੰਦਾ ਜੀ ਨੂੰ ਜਦੋਂ ਸਮੁਚੇ ਪੰਜਾਬੀ ਸਾਹਿਤ ਦੇ ਪ੍ਰਸੰਗ ਵਿਚ ਵੇਖਦਾ ਹਾਂ ਤਾਂ ਮੈਨੂੰ ਉਹਨਾਂ ਦੀ ਮਹਾਨਤਾ ਦਾ ਅਹਿਸਾਸ

ਹੁੰਦਾ ਹੈ। ਸਾਡੇ ਬੁਧੀਮਾਨ ਸਮਝੇ ਜਾਂਦੇ ਸਾਹਿਤਕਾਰ ਪੰਜ ਫ਼ੀਸਦੀ ਵੀ ਨਹੀਂ ਪੜ੍ਹੇ ਜਾਂਦੇ, ਜਦ ਕਿ ਨੰਦਾ ਜੀ ਅੱਜ ਵੀ ਪੜ੍ਹਿਆਂ ਅਨਪੜ੍ਹਿਆਂ ਸਭਨਾਂ ਦੇ ਸਾਂਝਾ ਲੇਖਕ ਹਨ। ਰਾਜ਼ ਦੀ ਗੱਲ ਇਹ ਹੈ ਕਿ ਨੰਦਾ ਜੀ ਪੰਜਾਬੀ ਸੁਭਾਅ ਨੂੰ ਉਸੇ ਤਰ੍ਹਾਂ ਹੀ ਸਮਝ ਸਕੇ ਸਨ ਜਿਵੇਂ ਕਿ ਭਾਈ ਗੁਰਦਾਸ ਅਤੇ ਵਾਰਸ ਸ਼ਾਹ ਸਮਝੇ ਸਨ। ਸਾਡੇ ਜੀਵਨ ਵਿਚ ਉਪਰ ਤਾਂ ਹਾਸੇ ਦੀ ਛਣਕਾਰ ਹੈ ਪਰ ਇਸ ਦੇ ਹੇਠਾਂ ਸਦੀਵੀ ਸਮਾਜਕ ਦੁਖਾਂਤ ਦਾ ਤੀਬਰ ਅਹਿਸਾਸ ਹੈ। ਪੰਜਾਬੀ ਸੁਭਾਅ ਇਸ ਤਰ੍ਹਾਂ ਇਕੱਠਿਆਂ ਜੀਂਦਾ ਹੈ। ਇਥੇ ਸੁਖਾਂਤ ਵੀ ਹੈ, ਦੁਖਾਂਤ ਵੀ। ਇਸੇ ਲਈ ਪੰਜਾਬੀ ਵਿਚ ਖਾਲਸ ਮਹਾਨ ਦੁਖਾਂਤ ਜਾਂ ਖਾਲਸ ਮਹਾਨ ਸੁਖਾਂਤ, ਦੋਵਾਂ ਦਾ ਅਭਾਵ ਹੈ। ਵਾਰਸ ਦੇ ਉਹੀ ਬੰਦ ਪੜ੍ਹੇ ਜਾਂਦੇ ਹਨ ਜਿਨ੍ਹਾਂ ਵਿਚ ਜਾਂ ਤਾਂ ਪੰਜਾਬੀ ਸੁਭਾਅ ਤੇ ਟਕੋਰ ਤੇ ਮਸ਼ਖਰੀ ਹੈ ਜਾਂ ਜਿਹੜੇ ਸਮਾਜਕ ਦੁਖਾਤ ਦਾ ਅਹਿਸਾਸ ਦੇਂਦੇ ਹਨ। ਭਾਈ ਗੁਰਦਾਸ ਵੀ ਡੂੰਘੇ ਰਹੱਸ ਦੀਆਂ ਗੱਲਾਂ ਕਰਦਾ ਕਰਦਾ ਪੰਜਾਬੀ ਸੁਭਾਅ ਤੇ ਟਕੋਰ ਤੇ ਟਕੋਰ ਲਾਈ ਜਾਂਦਾ ਹੈ। ਇਹਨਾਂ ਨੂੰ ਅਹਿਸਾਸ ਹੈ ਕਿ ਪੰਜਾਬੀ ਸੁਭਾਅ ਇਸੇ ਤਰ੍ਹਾਂ ਹੀ ਗੱਲ ਸੁਣਦਾ ਤੇ ਸਮਝਦਾ ਹੈ। ਨੰਦਾ ਜੀ ਵੀ ਇਸੇ ਕਰਕੇ ਜ਼ਿੰਦਾ ਹਨ ਕਿ ਉਨ੍ਹਾਂ ਪੰਜਾਬੀ ਸੁਭਾਅ ਨੂੰ ਸਮਝ ਕੇ ਇਸ ਪਰੰਪਰਾ ਨੂੰ ਜਿਉਂਦਾ ਰੱਖਿਆ ਹੈ। ਉਨ੍ਹਾਂ ਦੇ ਨਾਟਕ ਦੁਖਾਂਤ ਦਾ ਰੰਗ ਬੰਨ੍ਹਦੇ ਬੰਨ੍ਹਦੇ ਸੁਖਾਂਤ ਹੋ ਨਿਬੜਦੇ ਹਨ। ਮੇਰੇ ਸਾਹਮਣੇ ਪੰਜਾਬੀ ਦਾ ਹੋਰ ਕੋਈ ਨਾਟਕਕਾਰ ਨਹੀਂ ਜਿਸ ਨੂੰ ਪੰਜਾਬੀ ਸੁਭਾਅ ਦੀ ਇਹ ਸੂਝ ਹੋਵੇ। ਇਹ ਠੀਕ ਹੈ ਕਿ ਨੰਦਾ ਜੀ ਕੋਈ ਚਿੰਤਕ ਨਹੀਂ ਸਨ ਪਰ ਆਪਣੇ ਸਮਾਜ ਦੇ ਸੁਭਾਅ ਨੂੰ ਸਮਝ ਲੈਣਾ ਵੀ ਤਾਂ ਇਕ ਪ੍ਰਾਪਤੀ ਹੈ। ਨਿਰੇ ਚਿੰਤਕ ਹੋਕੇ ਸਾਹਿਤ ਰਚਨਾ ਕੋਈ ਪ੍ਰਾਪਤੀ ਨਹੀਂ।

ਮੈਂ ਚੰਡੀਗੜ੍ਹ ਵਿਚ ਇਕ ਸ਼ਾਮ ਦਫਤਰ ਤੋਂ ਘਰ ਵੱਲ ਆ ਰਿਹਾ ਸੀ। ਮੇਰੇ ਘਰ ਦੇ ਨੇੜੇ ਮੈਨੂੰ ਇੰਜ ਲਗਾ ਕਿ ਜਿਵੇਂ ਨੰਦਾ ਜੀ ਖੜ੍ਹੋਤੇ ਸਨ। ਗਰਮ ਪੈਂਟ ਕੋਟ ਪਾਈ ਹੋਈ ਸੀ ਤੇ ਸਿਰ ਤੇ ਚਿੱਟੀ ਖੁਰ ਵਾਲੀ ਟੋਪੀ ਸੀ। ਮੈਂ ਉਨ੍ਹਾਂ ਦੇ ਕੋਲ ਜਾ ਕੇ ਕਿਹਾ :

"ਨੰਦਾ ਜੀ"

ਉਨ੍ਹਾਂ ਹੱਥ ਜੋੜ ਲਏ ਤੇ ਚਮਕੀਲੀਆਂ ਮੁਸਕਾਉਂਦੀਆਂ ਅੱਖੀਆਂ ਮੇਰੇ ਮੂੰਹ ਤੇ ਗਡ ਕੇ ਬੜੇ ਠਰ੍ਹਮੇ ਨਾਲ ਬੋਲੇ :

"ਮੈਂ ਪਛਾਣਿਆਂ ਨਹੀਂ।"

"ਮੈਂ ਹਰਸਰਨ ਸਿੰਘ ਹਾਂ", ਮੈਂ ਦੱਸਿਆ।

ਉਸੇ ਵੇਲੇ ਉਨ੍ਹਾਂ ਦੀਆਂ ਦੋਵੇਂ ਬਾਹਵਾਂ ਖੁਲ੍ਹ ਕੇ ਇਕ ਕਲਾਵਾ ਬਣ ਗਈਆਂ। ਅਗਲੇ ਛਿਣ ਮੈਂ ਉਨ੍ਹਾਂ ਦੀ ਗਲਵਕੜੀ ਵਿਚ ਸਾਂ। ਤੇ ਮੈਨੂੰ ਲਗਿਆ ਜਿਵੇਂ ਬਜ਼ੁਰਗ ਪੀੜ੍ਹੀ ਪੂਰੀ ਖੁਲ੍ਹ ਦਿੱਲੀ ਨਾਲ ਨਵੀਂ ਪੀੜ੍ਹੀ ਨੂੰ ਆਪਣਾ ਵਿਰਸਾ ਸੌਂਪ ਰਹੀ ਹੋਵੇ।

0

'ਮੰਚਣ' ਦਾ ਚੰਦਾ ਮੁੱਕ ਜਾਣ 'ਤੇ ਪੁਸਤਕ-ਲੜੀ ਡਾਕ ਵਿਚ ਪਾਉਣੀ ਬੰਦ ਕਰ ਦਿੱਤੀ ਜਾਂਦੀ ਹੈ। ਕਿਰਪਾ ਕਰਕੇ ਚੰਦਾ ਭੇਜੋ ਜਾਂ ਵੀ ਪੀ ਲਈ ਲਿਖੋ।



**ਮੰਚ ਪ੍ਰਕਿਰਿਆ**

# ਮੰਚ ਰੋਸ਼ਨੀ

ਹਰਜੀਤ ਕੈਂਥ

ਜਦੋਂ ਵੀ ਤੁਸੀਂ ਕੋਈ ਨਾਟਕ ਵੇਖਣ ਜਾਂਦੇ ਹੋ, ਜਾਂ ਖ਼ੁਦ ਸਟੇਜ ਕਰਦੇ ਹੋ ਤਾਂ ਅਕਸਰ ਤੁਸੀਂ ਵੇਖਿਆ ਹੋਣਾ ਹੈ ਕਿ ਨਾਟਕ ਸ਼ੁਰੂ ਕਰਨ ਵੇਲੇ ਮੰਚ, ਹਾਲ ਤੇ ਪੰਡਾਲ ਦੀਆਂ ਬੱਤੀਆਂ ਬੁਝਾ ਦਿਤੀਆਂ ਜਾਂਦੀਆਂ ਹਨ। ਚਾਰੇ ਪਾਸੇ ਹਨੇਰਾ ਹੀ ਹਨੇਰਾ ਫੈਲ ਜਾਂਦਾ ਹੈ। ਸਭਨਾਂ ਦੀ ਉਤਸੁਕਤਾ ਵੱਧਦੀ ਹੈ। ਅਸੀਂ ਕਾਹਲੇ ਪੈ ਜਾਂਦੇ ਹਾਂ ਮੰਚ ਤੇ ਕੁਝ ਵੇਖਣ ਲਈ। ਜਿਉਂ ਹੀ ਰੋਸ਼ਨੀ ਮੰਚ ਦੇ ਕਿਸੇ ਹਿੱਸੇ ਪੈਂਦੀ ਹੈ ਅਸੀਂ ਝੱਟ ਉਧਰ ਨੂੰ ਵੇਖਣ ਲੱਗ ਜਾਂਦੇ ਹਾਂ। ਮੰਚ ਉਤੇ ਅਸੀਂ ਐਕਟਰ ਤੇ ਸਟੇਜ ਸੈਟਿੰਗ ਨੂੰ ਵੇਖਦੇ ਹਾਂ, ਪਰ ਅਸੀਂ ਬਹੁਤ ਘੱਟ ਸੁਚੇਤ ਹੁੰਦੇ ਹਾਂ ਜਾਂ ਗੌਲਦੇ ਹਾਂ,ਕਿ ਐਕਟਰ ਦੀ ਐਕਟਿੰਗ, ਸੈੱਟ ਡੀਜ਼ਾਈਨਰ ਦੀ ਸਟੇਜ ਸੈਟਿੰਗ ਵੇਖਣ ਤੋਂ ਪਹਿਲਾਂ ਇਕ ਹੋਰ ਕਲਾਕਾਰ (ਰੋਸ਼ਨੀ ਵਿਉਂਤਕਾਰ) ਦੀ ਕਲਾ ਸ਼ੁਰੂ ਹੋ ਚੁੱਕੀ ਹੁੰਦੀ ਹੈ, ਜਿਸ ਨੂੰ ਅਸੀਂ ਮੰਚ ਰੋਸ਼ਨੀ **(stage lighting)** ਕਹਿੰਦੇ ਹਾਂ। ਜੋ ਕੁਝ ਵੀ ਨਾਟਕ ਰਾਹੀਂ ਕਹਿਣਾ, ਸੁਣਨਾ, ਵੇਖਣਾ ਜਾਂ ਵਿਖਾਉਣਾ ਹੁੰਦਾ ਹੈ ਉਹ 'ਮੰਚ-ਰੋਸ਼ਨੀ' ਜ਼ਰੀਏ ਦਰਸ਼ਕਾਂ ਨਾਲ ਸਾਂਝਾ ਕੀਤਾ ਜਾਂਦਾ ਹੈ।

ਹਨੇਰੇ 'ਚ ਅਸੀਂ ਅੱਖਾਂ ਰੱਖਦੇ ਹੋਏ ਵੀ ਕੁਝ ਨਹੀਂ ਵੇਖ ਸਕਦੇ। ਰੋਸ਼ਨੀ ਸਾਨੂੰ ਦੂਜੀਆਂ ਚੀਜ਼ਾਂ ਵੇਖਣ ਵਿਚ ਸਹਾਈ ਹੁੰਦੀ ਹੈ। ਸਾਡੀ ਨਿੱਤ ਦੀ ਜ਼ਿੰਦਗੀ, ਦਿਨ ਤੇ ਰਾਤ ਰੋਸ਼ਨੀ ਅਤੇ ਹਨੇਰੇ ਦੇ ਚੱਕਰ ਦੁਆਲੇ ਘੁੰਮਦੀ ਹੈ। ਰੋਸ਼ਨੀ ਮਨੁੱਖੀ ਦਿਮਾਗ ਲਈ ਮੁੱਢਲੀ ਉਤੇਜਨਾ ਅਤੇ ਉਤਸ਼ਾਹ ਦਾ ਕੰਮ ਕਰਦੀ ਹੈ। ਹਨੇਰਾ ਸਾਡੇ ਤੇ ਇਕ ਦਮ ਚੇਤਨ ਅਕੇ ਉਪਚੇਤਨ ਪ੍ਰਭਾਵ ਪਾਉਂਦਾ ਹੈ। ਰੋਸ਼ਨੀ ਅਤੇ ਹਨੇਰੇ ਦਾ ਆਪੋ ਆਪਣੀ ਥਾਂ ਮਹੱਤਵ ਹੈ, ਅਰਥ ਹੈ। ਦੋਨੋ ਜ਼ੋਰਾਵਰ ਹਨ। ਰੋਸ਼ਨੀ ਉਨੀ ਹੀ ਜ਼ਰੂਰੀ ਹੈ ਜਿਨਾਂ ਹਨੇਰਾ ਹਨੇਰਾ ਉਨਾਂ ਹੀ ਜ਼ਰੂਰੀ ਐ ਜਿੰਨੀ ਰੋਸ਼ਨੀ।

ਮੰਚ ਰੋਸ਼ਨੀ ਅਜੋਕੇ ਰੰਗਮੰਚ ਵਿਚ ਬਹੁਤ ਹੀ ਅਹਿਮੀਅਤ ਵਾਲਾ ਕੰਮ ਹੈ। ਭਾਵੇਂ ਹਜ਼ਾਰਾਂ ਸਾਲਾਂ ਤੋਂ ਨਾਟਕ ਖੇਡੇ ਜਾਂਦੇ ਰਹੇ ਹਨ ਪਰ ਮੰਚ ਰੋਸ਼ਨੀ ਜਿਸ ਨੂੰ ਲੋੜ ਅਨੁਸਾਰ ਡਿਮਰਜ਼ **(Dimmers)** ਦੀ ਮਦਦ ਨਾਲ ਕੰਟਰੋਲ ਕਰਨਾ, ਸੰਭਵ ਹੋਵੇ ਬਿਲਕੁਲ ਨਵਾਂ ਤੱਤ **(element)** ਹੈ।

ਸਦੀਆਂ ਤੋਂ ਆਦਮੀ ਨਾਟਕ ਖੇਡਦਾ ਆ ਰਿਹਾ ਹੈ। ਆਲੇ ਦੁਆਲੇ ਦੀਆਂ ਕਹਾਣੀਆਂ ਨੂੰ ਕਦੇ ਨੱਚ ਕੇ, ਕਦੇ ਗਾ ਕੇ, ਕਦੇ ਮੂਕ ਅਭਿਨੈ ਰਾਹੀਂ, ਕਦੇ ਵਾਰਤਾਲਾਪ ਰਾਹੀਂ ਦਰਸ਼ਕਾਂ ਸਾਹਮਣੇ ਪੇਸ਼ ਕਰਦਾ ਆ ਰਿਹਾ ਹੈ। ਨਾਟਕਾਂ ਦੀ ਪੇਸ਼ਕਾਰੀ ਨਾਲ ਕਈ ਤਰ੍ਹਾਂ ਦੀਆਂ ਰਸਮਾਂ ਰਿਵਾਜ ਜੁੜੇ, ਤਰ੍ਹਾਂ ਤਰ੍ਹਾਂ ਦੀਆਂ ਥੀਏਟਰ ਬਿਲਡਿੰਗਾਂ ਹੋਂਦ ਵਿਚ ਆਈਆਂ, ਨਾਟਕ ਸਟੇਜ ਕਰਨ ਦੇ ਸਟਾਈਲ ਬਦਲੇ, ਵੱਡੇ ਵੱਡੇ ਸੈੱਟ, ਸੀਨਰੀਆਂ,ਮਸ਼ੀਨਰੀਆਂ

ਆਈਆਂ, ਤਰ੍ਹਾਂ ਤਰ੍ਹਾਂ ਦੀਆਂ ਪੋਸ਼ਾਕਾਂ, ਡਰੈਸਾਂ, ਪ੍ਰਾਪਰਟੀਜ਼ ਆਈਆਂ, ਪਰ ਸਭ ਫੈਸ਼ਨ ਦੇ ਵਾਂਗ ਆਉਂਦੇ ਗਏ ਚਲਦੇ ਗਏ। ਸਭ ਕੁਝ ਮੁੜ ਘਿੜ ਕੇ ਆਉਂਦਾ ਰਿਹਾ ਜਾਂ ਜੋ ਪਹਿਲਾਂ ਸੀ ਉਸੇ ਨੂੰ ਕੁਝ ਬਦਲਕੇ ਆਉਂਦਾ ਰਿਹਾ। ਪਰ ਬਿਜਲੀ **(electricity)** ਬਿਜਲੀ ਦੀ ਰੋਸ਼ਨੀ (**electric light**) ਨਿਯੰਤ੍ਰਣ ਰੋਸ਼ਨੀ **(the control of the illumination)**, ਜਿਸ ਰਾਹੀਂ ਅਦਾਕਾਰਾਂ, ਸੈੱਟ, ਸੀਨਰੀ, ਪ੍ਰਾਪਰਟੀਜ਼ ਨੂੰ ਵੇਖ ਸਕਦੇ ਹਾਂ ਨੂੰ ਇਹ ਰੰਗਮੰਚ ਵਿਚ ਇਕ ਸੱਚਾ ਇਨਕਲਾਬ ਕਿਹਾ ਜਾ ਸਕਦਾ ਹੈ।

ਪਿਛਲੇ ਚਾਰ ਪੰਜ ਸੌ ਸਾਲਾਂ ਤੋਂ ਨਾਟਕ ਥੀਏਟਰ ਦੇ ਅੰਦਰ ਖੇਡੇ ਜਾਣ ਲੱਗੇ ਹਨ। ਪਹਿਲਾਂ ਤਾਂ ਦਿਨ ਦੇ ਉਜਾਲੇ 'ਚ ਖੁੱਲ੍ਹੇ ਮੰਚ ਤੇ ਖੇਡੇ ਜਾਂਦੇ ਰਹੇ ਹਨ। ਸਮੇਂ ਅਨੁਸਾਰ ਮਸ਼ਾਲਾਂ, ਤੇਲ ਲੈਂਪਾਂ, ਗੈਸਾਂ, ਮੋਮਬੱਤੀਆਂ ਦੀ ਰੋਸ਼ਨੀ ਵਿਚ ਕਲਾਕਾਰ ਅਤੇ ਸੀਨਰੀਆਂ ਨੂੰ ਉਜਾਗਰ ਕੀਤਾ ਜਾਂਦਾ ਰਿਹਾ ਪਰੰਤੂ ਬਿਜਲੀ ਆਉਣ ਨਾਲ ਰੋਸ਼ਨੀ ਦੀ ਵਰਤੋਂ ਹੋਰ ਵੀ ਜ਼ਿਆਦਾ ਪ੍ਰਭਾਵਿਤ ਤਰੀਕੇ ਨਾਲ ਕੀਤੀ ਜਾਣ ਲੱਗ ਪਈ।

ਰੰਗ ਮੰਚ ਦੀ ਕਲਾ ਸਭ ਤੋਂ ਜ਼ਿਆਦਾ ਗੁੰਝਲਦਾਰ ਤੇ ਪੇਚੀਦਾ ਹੈ: ਇਕ ਨਾਟਕ ਦੀ ਪੇਸ਼ਕਾਰੀ ਲਈ ਬਹੁਤ ਸਾਰੇ ਕਲਾਕਾਰਾਂ, ਸਿਰਜਣਹਾਰਾਂ ਦੀ ਲੋੜ ਹੁੰਦੀ ਹੈ। ਜਿਵੇਂ ਕਿ ਨਾਟਕਕਾਰ, ਨਿਰਦੇਸ਼ਕ, ਅਦਾਕਾਰ, ਦ੍ਰਿਸ਼ ਵਿਉਂਤਕਾਰ, ਪੋਸ਼ਾਕ ਵਿਉਂਤਕਾਰ, ਰੂਪ ਸੱਜਾਕਾਰ, ਰੋਸ਼ਨੀ ਵਿਉਂਤਕਾਰ ਨ੍ਰਿਤਕਾਰ, ਸੰਗੀਤਕਾਰ, ਦਰਸ਼ਕ ਆਦਿ। ਰੰਗਮੰਚ ਕਈ ਕਲਾਵਾਂ ਦਾ ਮਿਸ਼ਰਣ ਹੈ। ਇਸ ਵਿਚ ਨਾਟਕਕਾਰ ਵਲੋਂ ਲਿਖੇ ਸਾਹਿਤਕ ਅੱਖਰ ਚਿੱਤ੍ਰਕਾਰ ਵਲੋਂ ਬਣਾਏ ਗਏ ਦ੍ਰਿਸ਼ ਅਦਾਕਾਰ ਦਾ ਸਰੀਰ ਤੇ ਆਵਾਜ਼, ਸੰਗੀਤਕਾਰ ਦਾ ਸੰਗੀਤ, ਨ੍ਰਿਤ, ਰੋਸ਼ਨੀ ਵਿਉਂਤਕਾਰ ਦੇ ਰੋਸ਼ਨੀ ਪ੍ਰਭਾਵ, ਦਰਸ਼ਕਾਂ ਦੇ ਪ੍ਰਤੀਕਰਮ ਰਲ ਮਿਲ ਕੇ ਰੰਗਮੰਚ ਨੂੰ ਜਨਮ ਦੇਂਦੇ ਹਨ।

ਸਰਸਰੀ ਨਜ਼ਰ ਮਾਰਿਆਂ ਥੀਏਟਰ ਵਿਚ ਸਭ ਤੋਂ ਜ਼ਿਆਦਾ ਪੁੱਛ ਜਾਂ ਚਰਚਾ ਅਦਾਕਾਰ ਦੀ ਹੁੰਦੀ ਹੈ ਅਤੇ ਸਭ ਤੋਂ ਘੱਟ ਚਰਚਾ ਰੋਸ਼ਨੀ ਵਿਉਂਤਕਾਰ ਦੀ ਹੁੰਦੀ ਹੈ। ਜਿਓਂ ਹੀ ਨਾਟਕ ਖਤਮ ਹੁੰਦਾ ਹੈ ਅਕਸਰ ਦਰਸ਼ਕ ਅਦਾਕਾਰ ਨੂੰ ਵਧਾਈ ਦੇਂਦੇ ਸੁਣਾਈ ਦੇਣਗੇ, "ਬਈ ਕਮਾਲ ਕਰ ਦਿੱਤੀ, ਬੜਾ ਤਕੜਾ ਰੋਲ ਕੀਤਾ, ਬੱਲੇ ਬੱਲੇ ਬਹੁਤ ਵਧੀਆ, ਉੜਾਤੀਆਂ ਬੂੰਦੀਆਂ" ਆਦਿ। ਸਿਵਾਏ ਕਿਸੇ ਵਿਰਲੇ ਦਰਸ਼ਕ ਦੇ ਲਾਇਟਾਂ ਤੇ ਟੰਗੇ ਲਾਇਟਮੈਨ ਨੂੰ ਕੋਈ ਨਹੀਂ ਪੁੱਛਦਾ।

ਅਸਲ ਵਿਚ ਰੋਸ਼ਨੀ ਵਿਉਂਤਕਾਰ ਬਹੁਤ ਹੀ ਮਹੱਤਵਪੂਰਨ ਹੁੰਦਾ ਹੈ। ਰੋਸ਼ਨੀ ਵਿਉਂਤਕਾਰ ਇਕੋ ਇਕ ਅਜੇਹਾ ਕਲਾਕਾਰ ਹੈ ਜਿਸ ਦੇ ਕੰਮ ਕਰਕੇ ਹੀ ਦੂਜੇ ਸਭਨਾਂ ਕਲਾਕਾਰਾਂ, ਸਿਰਜਣਹਾਰਾਂ ਦੀ ਕਲਾ ਵਿਖਾਈ ਦਿੰਦੀ ਹੈ। ਰੋਸ਼ਨੀ ਤੋਂ ਬਿਨਾਂ ਐਕਟਰ, ਸਟੇਜ ਸੈਟਿੰਗ, ਸੀਨਰੀ, ਮੇਕ ਅੱਪ, ਪੋਸ਼ਾਕਾਂ, ਪ੍ਰਾਪਰਟੀਜ਼ ਆਦਿ ਕੁਝ ਵੀ ਵਿਖਾਈ ਨਹੀਂ ਦੇਂਦਾ। ਰੋਸ਼ਨੀ ਦੀਆਂ ਵਿਉਂਤਾਂ ਨਾਟਕ ਦੇ ਦ੍ਰਿਸ਼ਾਂ ਨੂੰ ਪ੍ਰਭਾਵਸ਼ਾਲੀ ਬਣਾ ਕੇ ਵਾਹ-ਵਾਹ ਕਰਵਾਉਂਦੀਆਂ ਹਨ ਤੇ ਪ੍ਰਭਾਵ ਖਤਮ ਕਰਕੇ ਸਾਰੀ ਪ੍ਰੋਡਕਸ਼ਨ ਦਾ ਸਤਿਆਨਾਸ ਕਰਵਾ ਦੇਂਦੀਆਂ ਹਨ। ਨਾਟਕ ਨੂੰ ਬਿਨਾਂ, ਸੈੱਟ, ਪੋਸ਼ਾਕਾਂ, ਮੇਕਅੱਪ ਅਤੇ ਪ੍ਰਾਪਰਟੀਜ਼ ਆਦਿ ਦੇ ਖੇਡਿਆ ਜਾ ਸਕਦਾ ਹੈ ਪਰ ਬਿਨਾਂ ਰੋਸ਼ਨੀ ਨਹੀਂ।



ਨਾਟਕ ਦੀ ਪੇਸ਼ਕਾਰੀ ਵਿਚ ਹੋਰ ਕਲਾਵਾਂ ਵਾਂਗ ਮੰਚ 'ਰੋਸ਼ਨੀ' **(Stage Lighting)** ਵੀ ਆਪਣ ਮਾਧਿਅਮ ਰਾਹੀਂ ਨਾਟਕ ਵਿਚਲੀਆਂ ਕਲਾਤਮਿਕ ਛੋਹਾਂ, ਕਦਰਾਂ, ਕੀਮਤਾਂ ਨੂੰ ਸਮਝਾਉਣ ਅਤੇ ਮਹਿਸੂਸ ਕਰਵਾਉਣ ਵਿਕ ਸਹਾਈ ਹੁੰਦੀ ਹੈ।

ਮੋਟੇ ਤੌਰ ਤੇ 'ਮੰਚ ਰੋਸ਼ਨੀ' ਦਾ ਮੂਲ ਉਦੇਸ਼ ਇਹ ਹੈ ਕਿ ਜੋ ਚੀਜ਼ ਜਾਂ ਕਾਰਜ ਮੰਚ ਉਤੇ ਵਿਖਾਉਣਾ ਹੈ ਉਹ ਹਰੇਕ ਦਰਸ਼ਕ ਲਈ ਸਾਫ, ਸਪਸ਼ਟ ਅਤੇ ਸਹੀ ਵੇਖਣ ਯੋਗ ਬਣਾਏ। ਮੰਚ ਉਤੇ ਐਕਟਰ, ਸੈਟਿੰਗ ਜਾਂ ਹੋਰ ਮੰਚ ਸਾਮੱਗਰੀ ਸਭ ਕੁਝ ਕੁਦਰਤੀ ਅਤੇ ਅਪਾਣੇ ਸਾਂਵੇਪਨ ਵਿਚ ਵਿਖਾਈ ਦੇਣ ਭਾਵ ਉਹਨਾਂ ਦੀ ਲੰਬਾਈ, ਚੌੜਾਈ, ਮੋਟਾਈ **(three dimmensions)** ਦਾ ਪ੍ਰਭਾਵ ਅਪਨੇ ਅਸਲੀ ਅਕਾਰ, ਰੰਗ ਰੂਪ ਵਿਚ ਵਿਖਾਈ ਦੇਵੇ।

ਮੰਚ ਰੋਸ਼ਨੀ ਕਈ ਤਰੀਕਿਆਂ ਨਾਲ ਨਾਟਕ ਸਮਝਣ ਅਤੇ ਮਹਿਸੂਸ ਕਰਨ ਵਿਚ ਸਹਾਇਤਾ ਕਰਦੀ ਹੈ। ਰੋਸ਼ਨੀ ਜ਼ਰੀਏ ਸਾਨੂੰ ਪਤਾ ਲਗਦਾ ਹੈ ਕਿ ਨਾਟਕ ਵਿਚ ਦਿਨ ਦਾ ਕਿਹੜਾ ਸਮਾ ਹੈ। ਸਵੇਰ ਸਰਘੀ ਵੇਲਾ, ਦੁਪੈਹਰ, ਆਥਣ ਜਾਂ ਰਾਤ ਦਾ ਹੈ। ਰੋਸ਼ਨੀ ਤਪਦੇ ਸੂਰਜ ਦੀ ਹੈ ਜਾਂ ਠਰੇ ਚੰਦਰਮਾਂ ਦੀ ਜਾਂ ਬਲਦੇ ਲੈਂਪ ਦੀ, ਜਾਂ ਊਂਅ ਈ ਅੱਗ ਦੀ ਰੋਸ਼ਨੀ ਹੈ, ਮੌਸਮ ਸੁਹਾਵਣਾ ਹੈ ਜਾਂ ਤੂਫਾਨੀ, ਬੱਦਲ ਨੇ ਜਾਂ ਲਾਲ ਹਨੇਰੀ ਚੜ੍ਹੀ ਹੋਈ ਐ ਜਾਂ ਫਿਰ ਸਤਰੰਗੀ ਪੀਂਘ।

ਮੰਚ ਰੋਸ਼ਨੀ ਤੋਂ ਹੀ ਪਤਾ ਚਲਦਾ ਹੈ ਕਿ ਸਾਲ ਦਾ ਕਿਹੜਾ ਸਮਾਂ ਚਲ ਰਿਹਾ ਹੈ: ਗਰਮੀ, ਸਰਦੀ, ਬਸੰਤ ਬਹਾਰ। ਲੈਂਪ ਦੀ ਰੋਸ਼ਨੀ, ਮੋਮਬੱਤੀ ਦੀ ਲੋਅ, ਮਸ਼ਾਲ ਦਾ ਚਾਨਣ, ਬਿਜਲੀ ਦੀ ਰੋਸ਼ਨੀ ਤੋਂ ਪਤਾ ਲਗਦਾ ਹੈ ਕਿ ਨਾਟਕ ਕਿਹੜੇ ਯੁੱਗ **(period)** ਜ਼ਮਾਨੇ ਨਾਲ ਸੰਬੰਧਤ ਹੈ।

ਰੋਸ਼ਨੀ ਤੋਂ ਨਾਟਕ ਦੇ ਮੂਡ, ਵਾਤਾਵਰਣ, ਸ਼ੈਲੀ ਅਤੇ ਵਿਸ਼ੇ ਬਾਰੇ ਪਤਾ ਚਲਦਾ ਹੈ। ਡਿਮਰਜ਼ ਦੀ ਸਹਾਇਤਾ ਨਾਲ ਲੋੜ ਅਨੁਸਾਰ ਰੋਸ਼ਨੀ ਨੂੰ ਘਟਾਇਆ ਜਾਂ ਵਧਾਇਆ ਜਾ ਸਕਦਾ ਹੈ। ਤੇਜ਼ ਰੋਸ਼ਨੀ ਨਾਟਕ ਦੇ ਹਲਕੇ ਫੁਲਕੇ ਵਿਸ਼ੇ ਨੂੰ ਦਰਸਾਉਂਦੀ ਹੈ। ਜਦ ਕਿ ਮੱਧਮ ਰੋਸ਼ਨੀ ਗੰਭੀਰ ਵਿਸ਼ੇ ਵਾਲੇ ਨਾਟਕ ਵੱਲ ਸੰਕੇਤ ਕਰਦੀ ਹੈ।

ਨਾਟਕ ਕਿਹੜੀ ਸ਼ੈਲੀ ਨਾਲ ਸੰਬੰਧਤ ਹੈ: ਯਥਾਰਥਵਾਦੀ ਹੈ ਜਾਂ ਪ੍ਰਕ੍ਰਿਤੀਵਾਦੀ, ਚਿੰਨ੍ਹਵਾਦੀ ਜਾਂ ਪ੍ਰਗਟਾਵਾਦੀ, ਰੋਸ਼ਨੀ ਦੀ ਸਹਾਇਤਾ ਨਾਲ ਅਦਾਕਾਰ, ਮੰਚ ਜੜ੍ਹਤ **(Stage Setting)** ਨੂੰ ਅਸਲੀਅਤ ਦੇ ਰੂਪ ਵਿਚ ਉਘਾੜਕੇ ਜਾਂ ਫਿਰ ਇਸੇ ਦਾ ਵਿਗਾੜ **(distort)** ਰੂਪ ਕਰਕੇ ਪੇਸ਼ ਕੀਤਾ ਜਾਂਦਾ ਹੈ। ਇਹ ਨਿਰਭਰ ਕਰਦਾ ਹੈ ਕਿ ਨਾਟਕ ਕਿਸ ਸ਼ੈਲੀ ਵਿਚ ਖੇਡਿਆ ਜਾ ਰਿਹਾ।

ਰੋਸ਼ਨੀ ਦੀ ਭਰਪੂਰਤਾ, ਰੰਗ, ਵੰਡ ਨੂੰ ਰਲਾ ਕੇ ਨਾਟਕ ਦਾ ਮੂਡ ਸਥਾਪਤ ਕੀਤਾ ਜਾਂ ਬਦਲਿਆ ਜਾ ਸਕਦਾ ਹੈ। ਲਾਲ ਰੰਗ ਦੀ ਰੋਸ਼ਨੀ ਪਾਉਣ ਨਾਲ ਮੌਤ, ਕਤਲ, ਦੁਖਾਂਤ ਆਦਿ ਦਾ ਵਾਤਾਵਰਣ ਉਸਾਰ ਲਿਆ ਜਾ ਸਕਦਾ ਹੈ।

ਰੋਸ਼ਨੀ ਦੇ ਜ਼ਰੀਏ ਪੇਸ਼ਕਾਰੀ ਵਿਚ ਅਲਗ ਅਲਗ ਥਾਵਾਂ, ਪਲੇਟ ਫਾਰਮ ਤੇ ਕੰਪੋ-

ਡਿਜ਼ਾਈਨ ਬਣਾਈਆਂ ਜਾ ਸਕਦੀਆਂ ਹਨ। ਮੰਚ ਦੇ ਜਿਸ ਹਿਸੇ ਵਿਚ ਰੌਸ਼ਨੀ ਚਾਹੀਦੀ ਹੈ ਉਥੇ ਇੱਛਾ ਅਨੁਸਾਰ, ਮੰਗ ਅਨੁਸਾਰ ਰੌਸ਼ਨੀ ਪਾਈ ਜਾ ਸਕਦੀ ਹੈ। ਕਿਸੇ ਖਾਸ ਵਾਤਾਵਰਨ 'ਚ ਕਿਸੇ ਖਾਸ ਸਮੇਂ ਅਦਾਕਾਰ ਨੂੰ, ਸਟੇਜ ਸੈਟਿੰਗ ਨੂੰ ਖਾਸ ਉਘਾੜਨਾ ਹੋਵੇ ਜਾਂ ਦਰਸਾਉਣਾ ਹੋਵੇ ਜਾਂ ਬਲ ਦੇਣਾ ਹੋਵੇ ਤਾਂ ਰੌਸ਼ਨੀ ਦੀ ਮਦਦ ਨਾਲ ਵਿਖਾਇਆ ਜਾ ਸਕਦਾ ਹੈ। ਰੌਸ਼ਨੀ ਅਤੇ ਹਨੇਰਾ ਦਰਸ਼ਕ ਲਈ ਜੋ ਵੇਖਣਾ ਹੁੰਦਾ ਹੈ ਉਹ ਵਿਖਾਉਣ ਵਿਚ ਅਤੇ ਜੋ ਨਹੀਂ ਵਿਖਾਉਣਾ ਹੁੰਦਾ ਨਾ ਵਿਖਾਉਣ ਵਿਚ ਸਹਾਈ ਹੁੰਦੇ ਹਨ।

ਮੰਚ-ਰੌਸ਼ਨੀ ਲਈ ਵੀ ਉਹਨਾਂ ਅਸੂਲਾਂ ਨੂੰ ਅਪਣਾਇਆ ਜਾਂਦਾ ਹੈ ਜੋ ਕਿਸੇ ਵੀ ਦਰਸ਼ਨੀ ਕਲਾ ਲਈ ਮਹੱਤਵਪੂਰਨ ਹੁੰਦੇ ਹਨ। ਭਾਵ ਇਕਸੁਰਤਾ (**Harmony**) ਸੰਤੁਲਨ (**Balance**) ਆਪਸੀ ਸੰਬੰਧ (**Proportion**) ਬਲ (**Stress**) ਅਤੇ ਰਿੱਦਮ (**Rhythm**)। ਪੂਰੀ ਪ੍ਰੋਡਕਸ਼ਨ ਵਿਚ ਰੌਸ਼ਨੀ ਇਸ ਤਰ੍ਹਾਂ ਵਿਉਂਤੀ ਜਾਂਦੀ ਹੈ ਕਿ ਉਸ ਵਿਚ ਇਕਸੁਰਤਾ ਹੋਵੇ, ਪ੍ਰੋਡੇਕਸ਼ਨ ਦੇ ਕਈ ਅੰਗਾਂ ਨੂੰ ਆਪਸ ਵਿਚ ਜੋੜਕੇ ਰੱਖੇ। ਰੌਸ਼ਨੀ ਨਾਟਕ ਦੀ ਸ਼ੈਲੀ, ਸਮੇਂ ਪਾਤਰਾਂ, ਕਾਰਜਾਂ ਅਤੇ ਵਿਚਾਰਾਂ ਦੇ ਅਨੁਸਾਰ ਹੋਵੇ ਤਾਂ ਪ੍ਰਭਾਵਿਤ ਕਰਦੀ ਹੈ।

ਸੰਤੁਲਨ, ਆਪਸੀ ਸੰਬੰਧ, ਤੇ ਬਲ ਮੰਚ ਰੌਸ਼ਨੀ ਲਈ ਬੜੇ ਮਹੱਤਵਪੂਰਨ ਪੱਖ ਹਨ। ਰੌਸ਼ਨੀ ਅਜਿਹੇ ਢੰਗ ਨਾਲ ਵਿਉਂਤਣੀ ਚਾਹੀਦੀ ਹੈ ਕਿ ਹਰ ਸਮੇਂ ਵਧੇਰਾ ਬਲ (**emphasis**) ਅਭਿਨੈ ਖੇਤਰ (**Acting Area**) ਤੇ ਹੀ ਹੋਵੇ। ਅਭਿਨੈ ਖੇਤਰ ਤੇ ਪਿਛੋਕੜ ਵਿਚ ਏਕਤਾ ਨਜ਼ਰ ਆਉਣੀ ਚਾਹੀਦੀ ਹੈ। ਵਿਉਂਤਕਾਰ ਅਭਿਨੈ ਖੇਤਰ ਤੇ ਇਸ ਤਰ੍ਹਾਂ ਰੌਸ਼ਨੀ ਨੂੰ ਵੰਡਦਾ ਹੈ ਕਿ ਅਭਿਨੇਤਾ ਹਨੇਰੇ ਵਿਚ ਨਾ ਲੰਘਣ ਤੇ ਨਾ ਹੀ ਚਲਦੇ ਫਿਰਦੇ ਵਧੇਰੇ ਰੌਸ਼ਨੀ ਦੀ ਭਰਪੂਰਤਾ ਵਿਚੋਂ ਲੰਘਣ। ਰੌਸ਼ਨੀ 'ਚ ਰਿੱਦਮ ਹੋਣੀ ਚਾਹੀਦੀ ਹੈ। ਦਰਸ਼ਕ ਨੂੰ ਕਿਸੇ ਵਿਸ਼ੇਸ਼ ਚੀਜ਼ ਤੋਂ ਸਾਧਾਰਣ ਚੀਜ਼ ਵੱਲ ਧਿਆਨ ਲਿਜਾਣ ਵਿਚ ਕੋਈ ਔਖ ਨਹੀਂ ਹੋਣਾ ਚਾਹੀਦਾ। ਸਗੋਂ ਧਿਆਨ ਨੂੰ ਬਦਲਣਾ ਸੁਖਾਵਾਂ ਜਾਪਣਾ ਚਾਹੀਦਾ ਹੈ। ਰਿਦਮ ਦ੍ਰਿਸ਼ ਦੇ ਬਹੁਤ ਸਾਰੇ ਹਿੱਸਿਆਂ ਵਿਚ ਪੈ ਰਹੀ ਰੌਸ਼ਨੀ ਨੂੰ ਇਕ ਸਮੁੱਚੀ ਬਣਤਰ ਦਾ ਰੂਪ ਦਿੰਦਾ ਹੈ।

ਮੰਚ ਰੌਸ਼ਨੀ ਤਿੰਨ ਭਾਗਾਂ ਵਿਚ ਵੰਡੀ ਜਾ ਸਕਦੀ ਹੈ। ਸਾਧਾਰਣ ਰੌਸ਼ਨੀ, ਵਿਸ਼ੇਸ਼ ਰੌਸ਼ਨੀ ਅਤੇ ਵਿਸ਼ੇਸ਼ ਪ੍ਰਭਾਵ। ਜਦੋਂ ਮੰਚ ਦੇ ਸਾਰਿਆਂ ਹਿੱਸਿਆਂ ਤੇ ਰੌਸ਼ਨੀ ਕਰਦੇ ਹਾਂ ਤਾਂ ਸਾਧਾਰਨ ਰੌਸ਼ਨੀ ਹੁੰਦੀ ਹੈ। ਪਰ ਜਦੋਂ ਰੌਸ਼ਨੀ ਨੂੰ ਕਿਸੇ ਖਾਸ ਦਾਇਰ ਜਾਂ ਅਦਾਕਾਰ ਤੇ ਸਪਾਟ ਲਾਈਟ ਨਾਲ ਕੇਂਦਰਿਤ ਕਰਦੇ ਹਾਂ ਤਾਂ ਉਹ ਵਿਸ਼ੇਸ਼ ਰੌਸ਼ਨੀ ਕਹਾਉਂਦੀ ਹੈ। ਪਾਤਰਾਂ (ਅਦਾਕਾਰ) ਦੀ ਮਾਨਸਿਕ ਦੁਬਿਧਾ, ਭੂਤਾਂ ਦਾ ਪ੍ਰਭਾਵ, ਬੱਦਲ, ਚੰਨ, ਤਾਰੇ ਅੱਗ, ਸਤਰੰਗੀ ਪੀਂਘ, ਸਟਿਲ ਤਸਵੀਰਾਂ ਆਦਿ ਵਿਸ਼ੇਸ਼ਾਂ ਪ੍ਰਭਾਵ ਰੌਸ਼ਨੀ ਅਧੀਨ ਆਉਂਦੇ ਹਨ। ਕਈ ਕਿਸਮ ਦੇ ਪ੍ਰੋਜੈਕਟਰ ਵੀ ਵਰਤੋਂ ਵਿਚ ਲਿਆਂਦੇ ਜਾਂਦੇ ਹਨ।

ਮੰਚ-ਰੌਸ਼ਨੀ ਕੌਣ ਕਰਦਾ ਹੈ? ਮੰਚ ਰੌਸ਼ਨੀ ਲਈ ਰੌਸ਼ਨੀ ਵਿਉਂਤਕਾਰ ਦੀ ਲੋੜ ਹੁੰਦੀ ਹੈ। ਰੌਸ਼ਨੀ-ਵਿਉਂਤਕਾਰ ਖੁਦ ਅਲੱਗ ਇਕੋ ਵਿਅਕਤੀ ਹੋ ਸਕਦਾ ਹੈ, ਉਹ ਨਾਟਕ ਨਿਰਦੇਸ਼ਕ ਵੀ ਚਾਹੇ ਸੈਟ ਡੀਜ਼ਾਈਨਰ, ਚਾਹੇ ਤਕਨੀਕੀ ਨਿਰਦੇਸ਼ਕ, ਚਾਹੇ ਇਲੈਕਟ੍ਰੀਸ਼ੀਅਨ



ਹੋਵੇ ਭਾਵ ਉਹ ਵਿਅਕਤੀ ਜੋ ਮੰਚ ਉਤੇ ਰੌਸ਼ਨੀ ਨੂੰ ਕਿਸੇ ਬਣਤਰ ਵਿਚ ਬੰਨ੍ਹਣ ਦਾ ਜ਼ੁਮੇਵਾਰ ਹੁੰਦਾ ਹੈ।

ਮੰਚ-ਰੌਸ਼ਨੀ ਲਈ ਡੂੰਘੇ ਗਿਆਨ ਦੀ ਲੋੜ ਹੈ। ਇਹ ਸੂਖਮ ਕਲਾ ਹੋਣ ਦੇ ਨਾਲ ਨਾਲ ਤਕਨੀਕੀ ਕੰਮ ਹੈ। ਇਸ ਵਿਚ ਆਧੁਨਿਕ ਤਕਨੀਕ ਦੇ ਬਿਜਲੀ ਅਤੇ ਇਲੈਕਟਰੌਨਿਕਸ ਦੇ ਕੰਟਰੋਲ ਬੋਰਡ, ਤਰ੍ਹਾਂ ਤਰ੍ਹਾਂ ਦੀਆਂ ਸਪਾਟ ਲਾਈਟਸ, ਸਟਰਿਪ ਲਾਈਟਸ, ਫਲੱਡ ਲਾਈਟਸ, ਸਪੈਸ਼ਲ ਲਾਈਟਸ, ਤਾਰਾਂ, ਲੈਂਨਜ਼, ਰੰਗਾਂ ਦੇ ਫਰੇਮ, ਡਿਮਰਜ਼ ਆਦਿ ਸਮਾਨ ਦੀ ਜਾਣਕਾਰੀ ਦੀ ਜ਼ਰੂਰਤ ਹੁੰਦੀ ਹੈ। ਰੌਸ਼ਨੀ-ਵਿਉਂਤਕਾਰ ਨੂੰ ਇਲੈਕਟਰੀਸ਼ੀਅਨ ਦਾ ਕੰਮ ਆਉਣਾ ਚਾਹੀਦਾ ਹੈ। ਉਸ ਵਿਚ ਚਿਤ੍ਰਕਾਰ ਵਾਲੀ ਅੱਖ, ਸਾਹਿਤਕਾਰ ਵਾਲਾ ਦਿਲ, ਅਤੇ ਸੰਗੀਤਕਾਰ ਵਾਲੇ ਕੰਨ ਹੋਣੇ ਚਾਹੀਦੇ ਹਨ; ਕਿਉਂਕਿ ਰੌਸ਼ਨੀ-ਵਿਉਂਤਕਾਰ ਦ੍ਰਿਸ਼ਾਂ ਨੂੰ ਰੌਸ਼ਨੀ ਨਾਲ ਪੇਂਟ ਕਰਦਾ ਹੈ, ਸੰਗੀਤ ਦੀਆਂ ਲਹਿਰਾਂ ਵਾਂਗ ਇਕ ਦੂਜੇ ਦ੍ਰਿਸ਼ ਨੂੰ ਨਾਲ ਮੇਲਦਾ ਜਾਂਦਾ ਹੈ। ਰੌਸ਼ਨੀ-ਵਿਉਂਤਕਾਰ ਵਿਚ ਇਨਸਾਨੀਅਤ ਦਾ ਮਾਦਾ ਹੋਣਾ ਬਹੁਤ ਜ਼ਰੂਰੀ ਹੈ। ਬਿਜਲੀ ਕਿਸੇ ਕਿਸਮ ਦਾ ਧੱਕਾ, ਜ਼ਬਰਦਸਤੀ ਬਰਦਾਸ਼ਤ ਨਹੀਂ ਕਰਦੀ। ਇਹ ਬਹੁਤ ਖਤਰਨਾਕ ਹੁੰਦੀ ਹੈ। ਇਸ ਤੋਂ ਪਿਆਰ ਤੇ ਸਤਿਕਾਰ ਨਾਲ ਕੰਮ ਲੈਣਾ ਚਾਹੀਦਾ ਹੈ।

ਰੌਸ਼ਨੀ-ਵਿਉਂਤਕਾਰ ਨੂੰ ਵਿਉਂਤ ਦਾ ਕੰਮ ਕਰਨ ਵੇਲੇ ਚਾਹੀਦਾ ਹੈ ਕਿ ਉਹ ਨਾਟਕ ਦੀ ਸਕ੍ਰਿਪਟ ਨੂੰ ਚੰਗੀ ਤਰ੍ਹਾਂ ਪੜੇ, ਅਰਥ ਸਮਝੇ ਤੇ ਮਹਿਸੂਸ ਕਰੇ, ਨਾਟਕ ਕਿਸ ਸ਼ੈਲੀ ਅਤੇ ਫਾਰਮ ਦਾ ਹੈ। ਉਹ ਨਾਟਕ ਵਿਚਲੇ ਕਾਰਜ, ਪਾਤਰਾਂ, ਵਿਚਾਰਾਂ ਅਤੇ ਦ੍ਰਿਸ਼ਾਂ ਦਾ ਡੂੰਘਾ ਵਿਸ਼ਲੇਸ਼ਣ ਕਰੇ। ਉਹ ਨਿਰਦੇਸ਼ਕ ਦੇ ਨਾਟਕ ਵਿਚਲੇ ਵਿਖਾਈ ਦਿੰਦੇ ਤੱਤਾਂ ਨੂੰ ਸਮਝੇ ਜਿਵੇਂ ਮੰਚ ਜੜ੍ਹਤ, ਪੋਸ਼ਾਕਾਂ, ਮੇਕ ਅੱਪ, ਰੌਸ਼ਨੀ ਆਦਿ। ਨਿਰਦੇਸ਼ਕ ਇਹਨਾਂ ਰਾਹੀਂ ਕੀ ਕਹਿਣਾ ਚਾਹੁੰਦਾ ਹੈ। ਨਿਰਦੇਸ਼ਕ ਨਾਟਕ ਨੂੰ ਪੇਸ਼ ਕਰਨ ਦੌਰਾਨ ਜੋ ਇਮੇਜ ਬਣਾਉਂਦਾ ਹੈ, ਰੌਸ਼ਨੀ ਵਿਉਂਤਕਾਰ ਉਸੇ ਇਮੇਜ ਨੂੰ ਰੌਸ਼ਨੀ ਰਾਹੀਂ ਅਸਲੀਅਤ ਦੇ ਪੱਧਰ 'ਤੇ ਪੂਰਾ ਸਾਕਾਰ ਕਰਦਾ ਹੈ।

ਵਿਉਂਤਕਾਰ ਲਾਈਟ ਪਲਾਟ ਚਾਰਟ ਤਿਆਰ ਕਰਦਾ ਹੈ। ਇਸ ਵਿਚ ਮੰਚ ਜੜਤ ਦੀ ਗਰਾਊਂਡ ਪਲਾਨ ਤੇ ਕਿਹੜੇ ਕਿਹੜੇ ਖੇਤਰ ਨੂੰ ਰੌਸ਼ਨੀ ਨਾਲ ਉਜਾਗਰ ਕਰਨਾ ਹੈ, ਸਾਰੇ ਸਾਮਾਨ ਦੀ ਸੂਚੀ ਤਿਆਰ ਕਰਦਾ ਹੈ ਜੋ ਵੀ ਮੰਚ-ਰੌਸ਼ਨੀ ਲਈ ਇਸਤੇਮਾਲ ਹੁੰਦੀ ਹੈ। ਕਿਊ ਸ਼ੀਟ ਬਣਾਉਂਦਾ ਹੈ ਕਿ ਫਲਾਣੇ ਵਾਰਤਾਲਾਪ (**Dialogue**) ਤੇ ਰੌਸ਼ਨੀ 'ਚ ਰੰਗ ਦੀ, ਭਰਪੂਰਤਾ ਦੀ, ਵੰਡ ਦੀ ਕਿਥੇ ਕਿਥੇ ਬਦਲੀ ਕਰਨੀ ਹੈ। ਵਿਉਂਤਕਾਰ ਆਪਣੀ ਸਾਰੀ ਵਿਉਂਤ ਨੂੰ ਸਕੈਚਾਂ, ਲਾਈਟ ਪਲਾਟਾਂ ਅਤੇ ਇੰਸਟਰੂਮੈਂਟ ਸ਼ਡੀਊਲ ਦਾ ਰੂਪ ਦੇ ਲੈਂਦਾ ਹੈ।

ਰੌਸ਼ਨੀ-ਵਿਉਂਤਕਾਰ 'ਚ ਪਰੈਕਟੀਕਲ ਸਿਰਜਨਾਤਮਕ ਯੋਗਤਾ ਹੋਣੀ ਚਾਹੀਦੀ ਹੈ ਤਾਂ ਕਿ ਉਹ ਨਾਟਕ ਵਿਚਲੇ ਜਜ਼ਬਾਤੀ ਪਲਾਂ ਦੇ ਵਾਤਾਵਰਣ ਨੂੰ ਰੌਸ਼ਨੀ ਨਾਲ ਰੀਅਲਟੀ 'ਚ ਬਦਲ ਸਕੇ।

ਪੰਜਾਬ 'ਚ ਕਿਧਰੇ ਵੀ ਥੀਏਟਰ ਬਿਲਡਿੰਗ ਨਹੀਂ ਜਿਸ ਵਿਚ ਮੰਚ ਰੋਸ਼ਨੀ ਦਾ ਪੂਰਾ ਸਮਾਨ ਹੋਵੇ। ਮੰਚ ਰੋਸ਼ਨੀ ਵਿਉਂਤ ਕਰਨ ਉਪਰੰਤ ਇਸ ਦੀਆਂ ਰੀਹਰਸਲਾਂ ਦੀ ਜ਼ਰੂਰਤ ਹੁੰਦੀ ਹੈ। ਪ੍ਰੰਤੂ ਇਹ ਤਾਂ ਹੀ ਸੰਭਵ ਹੈ ਜੇਕਰ ਮੰਚ ਰੋਸ਼ਨੀ ਦੇ ਸਮਾਨ ਦੀ ਸੁਵਿਧਾ ਹੋਵੇ। ਮੰਚ ਰੋਸ਼ਨੀ ਵਿਉਂਤਕਾਰ ਨੇ ਤਾਂ ਮੰਚ ਅਤੇ ਉਪਲੱਬਧ ਸਮਾਨ ਦੇ ਦਾਇਰੇ ਵਿਚ ਰਹਿ ਕੇ ਰੋਸ਼ਨੀ ਵਿਉਂਤਣੀ ਹੁੰਦੀ ਹੈ। ਅਕਸਰ ਨਾਟਕ ਖੇਡਣ ਵੇਲੇ, ਸਿਵਾਏ ਕੁਝ ਕੁ ਨਾਟ-ਮੰਡਲੀਆਂ ਦੇ, ਮੰਚ ਰੋਸ਼ਨੀ ਦਾ ਕੰਮ ਉਸੇ ਦਿਨ ਕੀਤਾ ਜਾਂਦਾ ਹੈ ਜਦੋਂ ਨਾਟਕ ਸਟੇਜ ਕਰਨਾ ਹੋਵੇ। ਮੰਚ ਰੋਸ਼ਨੀ ਦੀ ਇਹੀ ਰੀਹਰਸਲ ਹੁੰਦੀ ਤੇ ਇਹੀ ਪੇਸ਼ਕਾਰੀ।

ਇਸਤੋਂ ਤੁਸੀਂ ਅੰਦਾਜ਼ਾ ਲਾ ਲਿਆ ਹੋਣਾ ਹੈ ਕਿ ਮੰਚ-ਰੋਸ਼ਨੀ ਕਿੰਨੀ ਕੁ ਅਹਿਮੀਅਤ ਰੱਖਦੀ ਹੈ। ਸ਼ਾਇਦ ਇਸੇ ਕਰਕੇ ਬੰਗਾਲ 'ਚ ਤਪਸਸੇਨ, ਮੈਸੂਰ 'ਚ ਵੀ. ਰਾਮਾਮੂਰਤੀ, ਦਿਲੀ 'ਚ ਜੀ. ਐਨ. ਦਾਸਗੁਪਤਾ ਜੇਹਾ ਰੋਸ਼ਨੀ-ਵਿਉਂਤਕਾਰ ਪੰਜਾਬ 'ਚ ਉਭਰਨਾ ਹਾਲੇ ਬਾਕੀ ਹੈ।

0



## ਕੋਸਤਾਂਤਿਨ ਸਤਾਨਿਸਲਾਵਸਕੀ

ਸੁਤਿੰਦਰ ਸਿੰਘ ਨੂਰ (ਡਾ)

ਰੰਗਮੰਚ ਦੇ ਇਤਿਹਾਸ ਵਿਚ ਜਿੰਨੇ ਅਸੀਂ ਬਰੈਖ਼ਤ ਵੱਲੋਂ ਚੇਤੰਨ ਹੋਏ ਹਾਂ ਉਨਾ ਹੀ ਰੂਸੀ ਨਿਰਦੇਸ਼ਕ ਤੇ ਅਭਿਨੇਤਾ ਸਤਾਨਿਸਲਾਵਸਕੀ (1863-1938) ਵੱਲੋਂ ਵੀ ਚੇਤੰਨ ਹੋਣਾ ਜ਼ਰੂਰੀ ਹੈ। ਉਸ ਨੇ ਕੇਵਲ ਰੂਸੀ ਥੀਏਟਰ ਤੇ ਹੀ ਨਹੀਂ, ਸਗੋਂ ਸਮੁੱਚੇ ਵਿਸ਼ਵ ਦੇ ਰੰਗ ਮੰਚ ਅਤੇ ਉਸਦੇ ਅਧਿਐਨ 'ਤੇ ਪ੍ਰਭਾਵ ਪਾਇਆ ਹੈ। ਸਤਾਨਿਸਲਾ-ਵਸਕੀ ਨੇ 1891 ਵਿਚ ਪਹਿਲੀ ਵੇਰ ਤਾਲਸਤਾਇ ਦੀ ਇਕ ਕਹਾਣੀ ਤੇ ਆਧਾਰਿਤ ਨਾਟਕ ਖੇਡਿਆ। 1898 ਤੱਕ ਉਹ ਕਈ ਨਾਟਕ ਕਰ ਚੁਕਾ ਸੀ, ਕਈ ਨਾਟਕ ਮੰਡਲੀਆਂ ਨਾਲ ਸਮੇਂ ਸਮੇਂ ਰੰਗ ਮੰਚ ਦੇ ਵਿਕਾਸ ਲਈ ਚਰਚਾ ਕਰ ਚੁੱਕਾ ਸੀ, ਪਰ 1898 ਦਾ ਸਾਲ ਉਸ ਦੇ ਜੀਵਨ ਦਾ ਉਹ ਸਾਲ ਹੈ, ਜਿਸ ਸਮੇਂ ਉਹ ਸਾਰੇ ਰੂਸ ਦੇ ਸਾਹਮਣੇ ਹੀ ਨਹੀਂ ਆ ਗਿਆ, ਸਗੋਂ ਸੰਸਾਰ ਦੇ ਨਾਟਕਕਾਰਾਂ ਤੇ ਨਿਰਦੇਸ਼ਕਾਂ ਦਾ ਉਸ ਵੱਲ ਧਿਆਨ ਖਿਚਿਆ ਗਿਆ, ਕਿਉਂਕਿ ਇਸੇ ਸਾਲ ਉਸ ਨੇ "ਮਾਸਕੋ ਆਰਟ ਥੀਏਟਰ" ਸ਼ੁਰੂ ਕੀਤਾ, ਜਿਸਨੇ ਰੰਗ ਮੰਚ ਦੇ ਇਤਿਹਾਸ ਵਿਚ ਕਈ ਪਰਿਵਰਤਨ ਲਿਆਂਦੇ। ਸਤਾਨਿਸਲਵਸਕੀ ਨੇ ਮਾਸਕੋ ਆਰਟ ਥੀਏਟਰ ਵਿਚ ਜਦੋਂ ਤਾਲਸਤਾਇ ਦਾ 'ਜ਼ਾਰ ਇਵਾਨੋਵਿਚ' (1898), ਆਸ਼ਤ੍ਰੋਵਸਕੀ ਦਾ 'ਦੀ ਸਨੋਅ ਮੇਡਨ' (1900), ਤਾਲਸਤਾਇ ਦਾ 'ਦੀ ਪਾਵਰ ਆਫ ਡਾਰਕਨੈੱਸ' (1902) ਤੇ ਸ਼ੈਕਸਪੀਅਰ ਦਾ 'ਜੂਲੀਅਸ ਸੀਜ਼ਰ' ਖੇਡਿਆ, ਤਾਂ ਉਸ ਨੂੰ ਰੰਗ ਮੰਚ ਦੇ ਅਪਣੇ ਸਿਧਾਂਤ ਅਤੇ ਵਿਧੀਆਂ ਸਥਾਪਤ ਕਰਨ ਦਾ ਮੌਕਾ ਮਿਲਿਆ। ਉਸ ਨੇ ਉਸ ਅਭਿਨਅ-ਸ਼ੈਲੀ ਨੂੰ ਰੱਦ ਕਰ ਦਿੱਤਾ, ਜਿਸ ਦਾ ਆਧਾਰ ਰੈਟਰਿਕ ਸੀ, ਜਿਸ ਦੀ ਵਿਧੀ ਸ਼ੋਰੀਲੀ ਸੀ, ਭਾਸ਼ਨੀ ਸੀ, ਉਸ ਨੇ ਯਥਾਰਥ ਤੇ ਸੱਚ ਨੂੰ ਬਹੁਤ ਸਾਦਗੀ ਨਾਲ ਸਾਹਮਣੇ ਲਿਆਉਣ ਦੀ ਵਿਧੀ ਸਿਰਜੀ। ਜ਼ਰੂਰੀ ਸੀ ਇਸ ਵਿਧੀ ਲਈ ਐਕਟਰਾਂ ਨੂੰ ਸੱਜਰੀ ਸਿੱਖਿਆ ਦਿੱਤੀ ਜਾਏ। ਉਸ ਨੇ ਐਕਟਰਾਂ ਨੂੰ ਇਹ ਗਿਆਨ ਦਿੱਤਾ ਕਿ ਐਕਟਿੰਗ ਵਿਚ ਪਾਤਰ ਦੇ ਮਾਨਸਿਕ ਵਿਕਾਸ ਦਾ ਵਿਸ਼ੇਸ਼ ਮਹੱਤਵ ਹੈ ਤੇ ਐਕਟਿੰਗ ਰਾਹੀਂ ਮੰਚ ਤੇ ਇਸ ਨੂੰ ਪ੍ਰਦਰਸ਼ਤ ਕਰਨਾ ਬਹੁਤ ਜ਼ਰੂਰੀ ਹੈ। ਐਕਟਰ ਦਾ ਇਕ ਹੀ ਬਿੰਦੂ ਤੇ ਸਥਿਤ ਹੋ ਕੇ ਐਕਟਿੰਗ ਕਰਨਾ ਕੰਮ ਨਹੀਂ ਤੇ ਅਜਿਹੀ ਐਕਟਿੰਗ ਲਈ ਜ਼ਰੂਰੀ ਹੈ ਕਿ ਹਰ ਐਕਟਰ ਇਕ ਲੰਮਾ ਅਭਿਆਸ ਕਰੇ। ਸਤਾਨਿਸਲਵਸਕੀ ਨੇ ਆਪਣੀਆਂ ਚਰਚਿਤ ਪੁਸਤਕਾਂ 'ਮਾਈ ਲਾਈਫ਼ ਇਨ ਆਰਟ' (1924), 'ਐਨ ਐਕਟਰ ਪਰਿਪੇਅਰਜ਼' (1936), 'ਬੁਇਲਡਿੰਗ ਏ ਕਰੈਕਟਰ' (1950) ਵਿਚ ਆਪਣੇ ਇਨ੍ਹਾਂ ਅਨੁਭਵਾਂ ਤੇ ਸਿਧਾਂਤਾਂ ਨੂੰ ਸਥਾਪਤ ਹੀ ਨਾ ਕਰ ਦਿੱਤਾ, ਸਗੋਂ ਰੰਗ ਮੰਚ ਦੇ ਸਿਖਿਆਰਥੀਆਂ ਲਈ ਉਹ ਪੁਸਤਕਾਂ ਤਿਆਰ ਕਰ ਦਿਤੀਆਂ ਜਿਨ੍ਹਾਂ ਨੂੰ ਭਵਿੱਖ ਵਿਚ ਕਦੇ ਵੀ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ।

ਸਤਾਨਿਸਲਾਵਸਕੀ ਨੇ ਜਦੋਂ ਚੇਖਵ ਦੇ ਨਾਟਕਾਂ 'ਦੀ ਸੀ ਗੱਲ' (1898), 'ਅੰਕਲ ਵਾਨਿਆ' (1899) 'ਥ੍ਰੀ ਸਿਸਟਰਜ਼' (1901) ਨੂੰ ਰੰਗ ਮੰਚ ਤੇ ਖੇਡਿਆ ਤਾਂ ਉਹ ਇਕ ਨਵੇਂ ਚੈਲੰਜ ਦੇ ਸਾਹਮਣੇ ਸੀ। ਇਨ੍ਹਾਂ ਨਾਟਕਾਂ ਨੂੰ ਉਸ ਨੇ ਸੰਗੀਤ ਦੀ ਸਹਾਇਤਾ ਨਾਲ ਪ੍ਰਗੀਤਕ ਸ਼ੈਲੀ ਵਿਚ ਪੇਸ਼ ਕੀਤਾ। ਐਕਟਰਾਂ ਨੇ ਪਾਤਰਾਂ ਦੇ ਮਨੋਵਿਗਿਆਨਕ ਵਿਕਾਸ ਨੂੰ ਬੜੀ ਕਾਮਿਆਬੀ ਨਾਲ ਪੇਸ਼ ਕੀਤਾ, ਉਹ ਬਾਹਰੋਂ ਬਹੁਤ ਹੀ ਸਾਦੇ ਤੇ ਸਰਲ ਨਜ਼ਰ ਆ ਰਹੇ ਸਨ। ਇਸ ਦੂਹਰੇ ਅਭਿਵਿਅੰਜਨ ਨੂੰ ਪੇਸ਼ ਕਰਨਾ ਕਾਫੀ ਔਖੀ ਕਲਾ ਸੀ। 1905 ਤੋਂ 1916 ਦੇ ਰੂਸੀ ਇਤਿਹਾਸ ਦੇ ਵਰ੍ਹੇ ਅਜਿਹੇ ਸਨ ਜਦੋਂ ਇਨਕਲਾਬੀਆਂ ਉਤੇ ਵੀ ਸਖਤੀ ਹੋ ਰਹੀ ਸੀ ਤੇ ਕਲਾ ਵਿਚ ਵੱਡੇ ਪਰਿਵਰਤਨ ਲਿਆਉਣ ਵਾਲੇ ਵੀ ਇਨਕਲਾਬੀਆਂ ਵਾਂਗ ਹੀ ਲਏ ਜਾ ਰਹੇ ਸਨ। ਇਸ ਲਈ ਸਤਾਨਿਸਲਵਸਕੀ ਨੇ ਪ੍ਰਤੀਕਵਾਦੀ-ਵਿਧੀ ਨੂੰ ਅਪਣਾਇਆ। ਇਨ੍ਹਾਂ ਵਰ੍ਹਿਆਂ ਦੇ ਅੰਤ ਤੇ ਉਸ ਨੇ ਆਪ ਐਕਟਿੰਗ ਕਰਨ ਨਾਲੋਂ ਰੰਗ ਮੰਚ ਦੀਆਂ ਨਵੀਆਂ ਵਿਧੀਆਂ ਨਵੇਂ ਐਕਟਰਾਂ ਨੂੰ ਸਿਖਾਉਣ ਵੱਲ ਵਧੇਰੇ ਧਿਆਨ ਦਿੱਤਾ। ਸਤਾਨਿਸਲਾਵਸਕੀ ਨੇ ਆਪ ਬਹੁਤ ਸਾਰੇ ਨਾਟਕਾਂ ਵਿਚ ਆਪਣੇ ਨਾਟਕੀ ਸਿਧਾਂਤਾਂ ਨੂੰ ਪ੍ਰਦਰਸ਼ਤ ਕਰਨ ਲਈ ਐਕਟਿੰਗ ਕੀਤੀ। ਖਾਸ ਕਰਕੇ ਚੈਖਵ, ਇਬਸਨ, ਤੁਰਗਨੇਵ ਦੀਆਂ ਨਾਟਕੀ-ਸਿਰਜਣਾਵਾਂ ਵਿਚ ਉਸ ਨੇ ਭਿੰਨ ਕਿਸਮ ਦੀਆਂ ਸ਼ੈਲੀਆਂ ਦੀ ਐਕਟਿੰਗ ਨੂੰ ਸਾਹਮਣੇ ਲਿਆਂਦਾ। ਇਉਂ ਆਧੁਨਿਕ ਰੰਗ ਮੰਚ ਨੂੰ ਵਿਕਾਸ ਦੇਣ ਵਿਚ ਸਤਾਨਿਸਲਾ-ਸਕੀ ਨੂੰ ਕਦੇ ਨਹੀਂ ਭੁਲਾਇਆ ਜਾ ਸਕਦਾ।

0



## ਹਾਏ ਸਮੀਖਿਆ

(ਪੰਜਾਬੀ ਥੀਏਟਰ ਇਤਿਹਾਸ ਪ੍ਰਾਜੈਕਟ ਦੀ ਡਾਇਰੀ ਦੇ ਆਧਾਰ 'ਤੇ)

ਪਰਿਤੋਸ਼ ਗਾਰਗੀ, ਦਿੱਲੀ : ਪੰਜਾਬੀ ਨਾਟਕ ਦੀ ਸਮੀਖਿਆ ਕਰਨ ਵਾਲੇ ਅਕਸਰ ਪ੍ਰੋਫੈਸ ਲੋਗ ਹਨ ਜਿਨ੍ਹਾਂ ਦਾ ਮੰਚ ਨਾਲ ਖਾਸ ਸੰਬੰਧ ਨਹੀਂ।

ਬਲਜੀਤ ਬਾਲਾ, ਚੰਡੀਗੜ੍ਹ : ਕੰਮ ਕਰਕੇ ਹੀ ਸੰਤੁਸ਼ਟੀ ਨਹੀਂ ਹੋਈ, ਸਮੀਖਿਆ ਬਾਰੇ ਕੀ ਕ ਸਕਦੇ ਹਾਂ।

ਫੁਲਵੰਤ ਸਿੰਘ, ਨੰਗਲ : ਸਮੀਖਿਆਕਾਰਾਂ ਦੀ ਕਦਰ ਵੀ ਬਹੁਤ ਕਰਦਾ ਹਾਂ ਤੇ ਡਰਦਾ ਵ ਬਹੁਤ ਹਾਂ। ਇਹ ਸਮੀਖਿਆਕਾਰ ਕਲਾ ਵੱਲ ਵਧ ਰਹੇ ਨੌਜਵਾਨ ਨੂੰ ਭਜਾਉਣ ਵਿਚ ਵੀ ਕਾਫੀ ਯੋਗਦਾਨ ਪਾ ਰਹੇ ਹਨ।

ਗੁਰਕੀਰਤਨ, ਚੰਡੀਗੜ੍ਹ ; ਸਮੀਖਿਆ ਤਾਂ ਮੂੰਹ ਦੇਖ ਕੇ ਚਪੇੜ ਦੇ ਰੂਪ ਵਿਚ ਕੀਤੀ ਜਾਂਦ ਹੈ।

ਜਸਪਾਲ ਸੇਠੀ, ਅੰਮ੍ਰਿਤਸਰ : ਜੇਕਰ ਸਮੀਖਿਅਕ ਨਾਟਕ ਦੀਆਂ ਖਾਮੀਆਂ ਨੂੰ ਵੀ ਜ਼ਿਆਦ ਉਭਾਰ ਦੇਵੇ ਤਾਂ ਵੀ ਸਮੀਖਿਅਕ ਬਾਰੇ ਕੋਈ ਗਿਲਾ ਜ ਨਾਰਾਜ਼ਗੀ ਨਹੀਂ ਹੋਣੀ ਚਾਹੀਦੀ।

ਸਾਧੂ ਸਿੰਘ (ਡਾ.), ਲੁਧਿਆਣਾ : ਕਿਸੇ ਨਾਟਕ ਦੀ ਗੰਭੀਰ ਸਮੀਖਿਆ ਮੇਰੀ ਨਜ਼ਰ ਨਹੀਂ ਪਈ ਇਸ ਵਿਚ ਮੇਰੇ ਆਪਣੇ ਅਧਿਐਨ ਦਾ ਹੀ ਦੋਸ਼ ਹੈ।

ਸੁਖਦੇਵਪ੍ਰੀਤ, ਅੰਮ੍ਰਿਤਸਰ : ਪੰਜਾਬੀ ਅਖਬਾਰਾਂ ਦੇ ਸਮੀਖਿਅਕਾਂ ਨੂੰ ਸਮੀਖਿਆ ਜ਼ਿਆਦਾ ਘੋ ਕੇ ਕਰਨੀ ਚਾਹੀਦੀ ਹੈ। ਜੇ ਨਾਟਕ ਵਿਚ ਬਹੁਤ ਕੁਝ ਚੰਗਾ ਹੈ ਤ ਜਿਹੜਾ ਥੋੜਾ ਮਾੜਾ ਹੈ ਉਸ ਨੂੰ ਵੀ ਅੱਖੋਂ ਪਰੋਖੇ ਨਹੀਂ ਕਰਨ ਚਾਹੀਦਾ।

ਚਰਨ ਦਾਸ ਸਿੱਧੂ (ਡਾ.), ਦਿੱਲੀ : ਮੈਨੂੰ ਦਿੱਲੀ ਦੀ ਅੰਗਰੇਜ਼ੀ ਪ੍ਰੈਸ ਨੇ ਬਹੁਤ ਸਲਾਹਿਆ ਹੈ। ਮੈਂ ਦੁਖੀ ਹਾਂ ਤਾਂ ਹਿੰਦੀ ਪੰਜਾਬੀ ਦੇ ਅਨਪੜ੍ਹ ਸਮੀਖਿਆਕਾਰਾਂ ਤੋਂ ਜਿਹੜੇ ਨਾਟਕ ਤੇ ਜ਼ਿੰਦਗੀ ਨੂੰ ਤੰਗਦਿਲੀ ਨਾਲ ਤੱਕਦੇ ਹਨ

ਰਮਾ ਰਤਨ, ਚੰਡੀਗੜ੍ਹ : ਰੰਗਮੰਚ ਨਾਟਕ ਦੀ ਸਮੀਖਿਆ ਅਜੇ ਤੱਕ ਸਹੀ, ਸਪਸ਼ਟ ਤੇ ਸੰਤੁਲਿਤ ਰੂਪ ਵਿਚ ਨਹੀਂ ਹੋ ਰਹੀ। ਸ਼ਾਇਦ ਅਜੇ ਆਪਣ ਪਛਾਣ, ਮੁਹਾਵਰੇ ਅਤੇ ਵਿਧਾ ਦੇ ਸੰਕਲਪ ਦੀ ਸਪਸ਼ਟਤਾ ਦੀ ਘਾਟ ਹੈ।



ਬਲਕਾਰ ਸਿੱਧੂ, ਚੰਡੀਗੜ੍ਹ : ਸਮੀਖਿਅਕ ਥੋੜੇ ਬਹੁਤੇ ਪੈਸਿਆਂ ਪਿੱਛੇ ਰੀਪੋਰਟ ਨੁਮਾ ਸਮੀਖਿਆ ਕਰ ਦਿੰਦੇ ਹਨ...ਅਧਿਕਤਰ ਸਮੀਖਿਆ ਪੱਖਪਾਤੀ ਹੋ ਰਹੀ ਹੈ ਭਾਵ ਕਦੀ ਪ੍ਰਸ਼ੰਸਕ ਵਜੋਂ ਤੇ ਕਦੀ ਵੈਰ ਕੱਢਣ, ਖੁਣਸੀ ਤੇ ਈਰਖਾਲੂ ਵਜੋਂ।

ਜਗਜੀਤ ਸਰੀਨ, ਪਟਿਆਲਾ : ਰੀਪੋਰਟਰ ਬਿਨਾਂ ਨਾਟਕੀ ਸੂਝ ਤੋਂ ਆਪਣੀ ਸਮੀਖਿਆ ਲਿਖਦੇ ਹਨ ਅਤੇ ਗਧੇ ਘੋੜੇ ਬਰਾਬਰ ਕਰ ਦਿੰਦੇ ਹਨ।

ਹਰਪਾਲ ਟਿਵਾਣਾ, ਲੁਧਿਆਣਾ : **There is not a single sensible, creative & enlightened theatre critic in Punjabi. Alas !**

ਪਰਮਜੀਤ ਸਿੰਘ, ਅੰਮ੍ਰਿਤਸਰ : ਹੁਣ ਕੁਝ ਸੂਝਵਾਨ ਨਾਟਕ ਤੇ ਰੰਗਮੰਚ ਦੇ ਸਮੀਖਿਅਕਾਂ ਨੇ ਨਾਟ ਪੇਸ਼ਕਾਰੀ ਦੀਆਂ ਜਟਿਲਤਾਵਾਂ ਨੂੰ ਸਮਝਣ ਅਤੇ ਉਸਾਰੂ ਸੇਧ ਦੇਣ ਦੇ ਉਪਰਾਲੇ ਕੀਤੇ ਹਨ।

ਹਰਸਰਨ ਸਿੰਘ, ਮੋਹਾਲੀ : ਸੇਖੋਂ, ਅਤਰ ਸਿੰਘ ਤੋਂ ਬਾਅਦ ਨਾਟਕ ਦੀ ਸਮੀਖਿਆ ਕਰਨ ਵਾਲਾ ਅਜੇ ਕੋਈ ਸਿਆਣਾ ਸਮੀਖਿਆਕਾਰ ਸਾਮ੍ਹਣੇ ਨਹੀਂ ਆਇਆ। ਰੰਗਮੰਚ ਦਾ ਸਿਆਣਾ ਸਮੀਖਿਆਕਾਰ ਤਾਂ ਅਜੇ ਜੰਮਣਾ ਹੈ।

ਗਿਆਨ ਗੱਖੜ, ਪਟਿਆਲਾ : ਬਹੁਤੇ ਆਲੋਚਕ 'ਅੰਨ੍ਹਾ ਵੰਡੇ ਰਿਉੜੀਆਂ' ਮੁੜ ਮੁੜ ਆਪਣਿਆਂ ਨੂੰ ਅਨੁਸਾਰ ਕਾਰਜ ਕਰਦੇ ਹਨ।

ਜੋਗਿੰਦਰ ਬਾਹਰਲਾ, ਹੁਸ਼ਿਆਰਪੁਰ : ਗਰੁੱਪਬਾਜ਼ੀ ਹੈ।

ਸੁਤੰਤਰ ਗਿਆਨੀ, ਦਿੱਲੀ : ਪੰਜਾਬੀ ਸਾਹਿਤ ਵਿਚ ਸਹੀ ਸਮੀਖਿਆ ਦਾ ਰਿਵਾਜ ਕੁਝ ਦੇਰ ਨਾਲ ਹੀ ਸ਼ੁਰੂ ਹੋਇਆ ਹੈ। ਹਾਲਾਂ ਵੀ ਸਾਡੇ ਸਮੀਖਿਅਕ ਗੁੱਟ ਬੰਦੀ ਵਿਚ ਉਲਝੇ ਹੋਏ ਹਨ।

ਤਰਲੋਚਨ ਸਿੰਘ, ਮਾਛੀਵਾੜਾ : ਪਹਿਲਾਂ ਤਾਂ ਪੰਜਾਬੀ ਨਾਟਕ/ਰੰਗ ਮੰਚ ਸਮੀਖਿਆ ਯੂਨੀਵਰਸਿਟੀਆਂ ਦੀਆਂ ਲਾਇਬਰੇਰੀਆਂ ਤੇ ਕੁਝ ਬੁਧੀਜੀਵੀਆਂ ਦੀ ਕੈਦ ਵਿਚ ਸੀ। 'ਮੰਚਣ' ਸ਼ੁਰੂ ਹੋਣ ਨਾਲ ਉਸਾਰੂ ਕੰਮ ਹੋਣ ਦਾ ਵਿਸ਼ਵਾਸ ਬੱਝਿਆ ਹੈ।

0

## ਸਾਡੇ... ਨਾਟਕਕਾਰ



# ਸੁਰਜੀਤ ਸਿੰਘ ਸੇਠੀ

ਕਮਲੇਸ਼ ਉੱਪਲ (ਡਾ.)

ਡਾ. ਸੁਰਜੀਤ ਸਿੰਘ ਸੇਠੀ (ਜਨਮ 1928) ਪੰਜਾਬੀ ਨਾਟਕਕਾਰਾਂ ਦੀ ਤੀਜੀ ਪੀੜੀ ਦਾ ਨਾਟਕਕਾਰ ਹੈ। ਸੇਠੀ ਨੂੰ ਕਈ ਆਲੋਚਕਾਂ ਨੇ ਪ੍ਰਯੋਗਵਾਦੀ ਨਾਟਕ ਦਾ ਮਿੱਦੀ ਜਾਂ ਮੋਢੀ (ਅਵਾਂ-ਗਾਰਦ) ਨਾਟਕਾਰ ਕਿਹਾ ਹੈ। ਉਹ ਪੰਜਾਬੀ ਵਿਚ ਐਬਸਰਡਵਾਦੀ ਸ਼ੈਲੀ ਦੇ ਨਾਟਕ ਲਿਖਣ ਕਰਕੇ ਬਹੁਤ ਚਰਚਾ ਦਾ ਵਿਸ਼ਾ ਬਣਿਆ ਹੈ। ਉਂਜ ਨਾਟਕਾਂ ਦੇ ਨਾਲ ਨਾਲ ਉਹ ਬਹੁਤ ਗਿਣਤੀ ਵਿਚ ਕਹਾਣੀਆਂ, ਨਾਵਲ ਤੇ ਆਲੋਚਨਾ ਲਿਖਣ ਵੱਲ ਵੀ ਰੁਚਿਤ ਰਿਹਾ ਹੈ। ਪੱਛਮ ਦੀਆਂ ਸਾਹਿਤਕ ਤੇ ਥੀਏਟਰੀ ਸ਼ੈਲੀਆਂ ਅਤੇ ਵਾਦਾਂ ਤੋਂ ਸਭ ਤੋਂ ਵੱਧ ਪ੍ਰਭਾਵਿਤ ਹੋਣ ਵਾਲਾ ਪੰਜਾਬੀ ਨਾਟਕਕਾਰ ਸੁਰਜੀਤ ਸਿੰਘ ਸੇਠੀ ਹੀ ਹੈ। ਇਬਸਨ ਤੋਂ ਲੈ ਕੇ ਆਰਤੋ ਤੱਕ ਦੇ ਆਧੁਨਿਕ ਪੱਛਮੀ ਨਾਟਕਕਾਰਾਂ/ਨਾਟ ਸਿਧਾਂਤਕਾਰਾਂ ਤੋਂ ਪੰਜਾਬੀ ਜਗਤ ਨੂੰ ਜਾਣੂ ਕਰਵਾਉਣ ਵਾਲੇ ਇਸ ਨਾਟਕਕਾਰ ਦਾ ਜਨਮ ਗੁਜਰਖ਼ਾਨ ਜ਼ਿਲ੍ਹਾ ਰਾਵਲ-ਪਿੰਡੀ ਵਿਚ ਹੋਇਆ। ਦੋ ਦਰਜਨ ਤੋਂ ਵੱਧ ਨਾਟਕਾਂ ਦੇ ਰਚਨਹਾਰੇ ਇਸ ਨਾਟਕਕਾਰ ਨੇ ਪੰਜਾਬੀ ਨਾਟਕ ਦੇ ਦਰਸ਼ਕਾਂ ਤੇ ਪਾਠਕਾਂ ਨੂੰ ਆਪਣੀਆਂ ਨਾਟਕੀ ਕ੍ਰਿਤਾਂ ਰਾਹੀਂ ਝਟਕੇ ਦਿੱਤੇ ਹਨ, ਸਦਮੇ ਵੀ ਪਹੁੰਚਾਏ ਹਨ ਪਰ ਕਈ ਨਵੀਆਂ ਅੰਤਰਦ੍ਰਿਸ਼ਟੀਆਂ ਤੋਂ ਵੀ ਜਾਣੂ ਕਰਵਾਇਆ ਹੈ। ਉਸਦੇ ਬਹੁ-ਗਿਣਤੀ ਨਾਟਕ ਗੁੰਝਲਦਾਰ ਬਿੰਬਾਂ ਦੀ ਸ਼ਕਲ ਵਿਚ ਹਨ ਜਿਨ੍ਹਾਂ ਨੂੰ ਬੜੀ ਸੂਝ ਨਾਲ ਗਹਿਰਾਈ ਵਿਚ ਜਾ ਕੇ ਹੀ ਪਰਤ ਦਰ ਪਰਤ ਖੋਲ੍ਹਿਆ ਜਾ ਸਕਦਾ ਹੈ। ਸਿਧ-ਪਧਰਾ ਅਰਥ ਲੱਭਣ ਵਾਲਿਆਂ ਨੂੰ ਉਸਦੇ ਨਾਟਕ ਕਈ ਵਾਰ ਨਿਰਾਸ਼ ਕਰਦੇ ਹਨ। ਉਹ ਆਪਣੇ ਨਾਟਕਾਂ ਦੀ ਇਸ ਵਿਸ਼ੇਸ਼ਤਾ ਨੂੰ ਕਾਵਿਕਤਾ ਕਹਿੰਦਾ ਹੈ—ਐਬਸਰਡ ਦੇ ਨਾਟਕਾਂ ਜਿਹੀ ਕਾਵਿਕਤਾ। ਨਾਟਕ ਵਿਚਲੇ ਆਮ ਰਵਾਇਤੀ ਨਾਟਕੀ ਤੱਤ—ਹੈਰਾਨੀ, ਉਤਸੁਕਤਾ, ਦਵੰਦ ਜਾਂ ਇਕਸਾਰ ਬਣਦਾ ਜਾਂਦਾ ਪਲਾਟ ਆਦਿ ਉਸਦੇ ਨਾਟਕਾਂ



ਵਿਚੋਂ ਬਹੁਤੀ ਵਾਰ ਗਾਇਬ ਹੁੰਦੇ ਹਨ।

ਡਾ. ਸੇਠੀ ਨੇ ਆਪਣੀ ਜ਼ਿੰਦਗੀ ਦਾ ਬਹੁਤ ਹਿੱਸਾ ਅਧਿਆਪਨ ਕਾਰਜ ਦੇ ਲੇਖੇ ਲਾਇਆ ਹੈ ਤੇ ਕਈ ਵਰ੍ਹੇ ਯੂਨੀਵਰਸਿਟੀ ਵਿਚ ਰਹਿ ਕੇ ਨਾਟਕ ਸਾਹਿਤ ਤੇ ਨਾਟਕਕਲਾ ਦਾ ਅਧਿਅਨ ਕਰਵਾਇਆ ਹੈ, ਪੰਜਾਬੀ ਯੂਨੀਵਰਸਿਟੀ ਵਿਚ ਨਾਟਕਕਲਾ ਦੀ ਸਿਖਲਾਈ ਦੀ ਨੀਂਹ ਉਸ ਨੇ ਹੀ ਰੱਖੀ ਸੀ। ਰਚਨਾਤਮਕ ਕਾਰਜ ਉਸ ਨੇ ਪੰਦਰਾਂ ਵਰ੍ਹੇ ਦੀ ਉਮਰ ਵਿਚ ਹੀ ਸ਼ੁਰੂ ਕਰ ਦਿੱਤਾ ਸੀ। ਆਪਣੀ ਚੜ੍ਹਦੀ ਜਵਾਨੀ ਦੇ ਦਿਨਾਂ ਵਿਚ ਉਹ ਫਿਲਮਾਂ ਨਾਲ ਸੰਬੰਧਿਤ ਰਿਹਾ। ਫ਼ਿਲਮੀ ਦੁਨੀਆਂ ਵਿਚ ਰਹਿ ਕੇ ਉਸ ਨੇ ਉਰਦੂ ਤੇ ਹਿੰਦੀ ਵਿਚ ਗੀਤ ਲਿਖੇ, ਫਿਲਮਾਂ ਦੀਆਂ ਕਹਾਣੀਆਂ ਲਿਖੀਆਂ ਤੇ ਸਕ੍ਰੀਨ ਪਲੇ ਲਿਖੇ। ਉਸਦੇ ਲਿਖੇ ਫ਼ਿਲਮੀ ਗੀਤਾਂ ਵਿਚੋਂ "ਐ ਜਜ਼ਬਾਏ ਮੁਹੱਬਤ ਇਤਨਾ ਅਸਰ ਦਿਖਾ ਦੇ" ਅਤੇ ਸੁਰੱਈਆ ਤੇ ਫ਼ਿਲਮਾਇਆ ਫਿਲਮ ਨੀਲੀ ਦਾ ਗੀਤ "ਫੂਲ ਖਿਲੇ ਹੈਂ ਗੁਲਸ਼ਨ ਮੇਂ ਤੂ ਭੀ ਦੇਖਲੇ ਮੈਂ ਭੀ ਦੇਖ ਲੂੰ" ਫਿਲਮ-ਸੰਗੀਤ ਦੇ ਪ੍ਰੇਮੀਆਂ ਦੇ ਜ਼ਿਹਨ ਵਿਚ ਅੱਜ ਵੀ ਤਾਜ਼ਾ ਹਨ। ਪਰ ਫਿਲਮੀ ਦੁਨੀਆਂ ਦੇ ਤਲਖ਼ ਤੁਰਸ਼ ਤਜਰਬਿਆਂ ਤੋਂ ਬਾਦ ਉਸਨੇ ਲਿਖਣ ਤੇ ਪੜ੍ਹਨ-ਪੜਾਉਣ ਵੱਲ ਫਿਰ ਮਨ ਲਾ ਲਿਆ। ਉਸਨੇ ਕਈ ਵਰ੍ਹੇ ਰੇਡੀਓ ਦੀ ਨੌਕਰੀ ਵੀ ਕੀਤੀ ਹੈ। ਉਸਦੇ ਨਾਟਕ ਬਹੁਤ ਵਾਰ ਰੇਡੀਓ ਤੋਂ ਪ੍ਰਸਾਰਿਤ ਹੁੰਦੇ ਰਹੇ ਹਨ ਤੇ ਨੈਸ਼ਨਲ ਪ੍ਰੋਗਰਾਮਾਂ ਵਿਚ ਕਈ ਕਈ ਜ਼ਬਾਨਾਂ ਵਿਚ ਬ੍ਰੌਡਕਾਸਟ ਹੋਏ ਹਨ। ਉਸਦੇ ਯਤਨਾਂ ਨਾਲ ਯੂਨੀਵਰਸਿਟੀ ਪੱਧਰ ਤੇ ਨਾਟਕ ਕਲਾ ਦੀ ਸਿਖਲਾਈ ਪਹਿਲਾਂ ਡਿਪਲੋਮੇ ਤੇ ਫਿਰ ਐਮ. ਏ. ਦੀ ਪੱਧਰ ਤੇ ਚਾਲੂ ਹੋਈ ਸੀ ਇਸ ਸਿਖਲਾਈ ਦੀ ਸ਼ੁਰੂਆਤ ਇਕ ਸ਼ਲਾਘਾਯੋਗ ਤੇ ਹੋਣਹਾਰ ਕਦਮ ਸੀ। ਪਰ ਕਸਬੀ ਈਰਖਾਵਾਂ ਤੇ ਤੰਗਦਿਲ ਰੁਚੀਆਂ ਨੇ ਡਾ. ਸੇਠੀ ਦੀ ਕਾਰਗੁਜ਼ਾਰੀ ਅਤੇ ਪ੍ਰਾਪਤੀ ਨੂੰ ਢਾਹ ਲਾਉਣ ਦੀ ਕੋਸ਼ਿਸ਼ ਵਿਚ ਇਸ ਖਿੱਤੇ ਦੇ ਲੋਕਾਂ ਦੀ ਥੀਏਟਰ ਬਾਰੇ ਚੇਤਨਾ ਅਤੇ ਰੁਚੀ ਨੂੰ ਜੋ ਸੱਟ ਲਾਈ ਹੈ ਉਸਦਾ ਮੁਆਵਜ਼ਾ ਆਉਣ ਵਾਲੇ ਕਈ ਵਰ੍ਹਿਆਂ ਨੇ ਵੀ ਨਹੀਂ ਦੇ ਸਕਣਾ।

ਸੁਰਜੀਤ ਸਿੰਘ ਸੇਠੀ ਦੀਆਂ ਨਾਟਕਾਂ ਦੀਆਂ ਸਤਾਰਾਂ ਪੁਸਤਕਾਂ ਛਪ ਚੁੱਕੀਆਂ ਹਨ ਜਿਹਨਾਂ ਵਿਚ ਅੱਧੀ ਕੁ ਦਰਜਨ ਇਕਾਂਗੀ-ਸੰਗ੍ਰਹਿ ਸ਼ਾਮਲ ਹਨ। ਸਭ ਤੋਂ ਪਿੱਛੋਂ ਦੀ ਨਾਟਕਾਂ ਦੀ ਪੁਸਤਕ "ਦੇਵਤਿਆਂ ਦਾ ਥੀਏਟਰ ਅਤੇ ਹੋਰ ਨਾਟਕ" ਵਿਚ ਚੌਦਾਂ ਨਿੱਕੇ-ਵੱਡੇ ਨਾਟਕ ਸ਼ਾਮਲ ਹਨ। ਇਨ੍ਹਾਂ ਵਿਚੋਂ ਬਹੁਤ ਸਾਰੇ ਨਾਟਕਾਂ ਨੂੰ ਪੜ੍ਹ ਕੇ ਸਧਾਰਨ ਪਾਠਕ ਦਰਸ਼ਕ ਪਰੇਸ਼ਾਨ ਹੁੰਦਾ ਹੈ, ਜਿਵੇਂ ਉਹ ਆਪਣੀ ਸਮਝ ਤੋਂ ਬਾਹਰਲੀ ਕਿਸੇ ਚੀਜ਼ ਦੇ ਰੂ-ਬਰੂ ਹੋ ਗਿਆ ਹੋਵੇ। ਕੁਝ ਇਹੋ ਜਿਹਾ ਪ੍ਰਭਾਵ ਹੀ ਉਸਦੇ ਹੋਰ ਦੋ ਨਾਟਕ "ਮਰਦ ਮਰਦ ਨਹੀਂ, ਤੀਵੀਂ ਤੀਵੀਂ ਨਹੀਂ" ਤੇ "ਨੰਗੀ ਸੜਕ ਰਾਤ ਦਾ ਓਹਲਾ" ਪਾਉਂਦੇ ਹਨ। ਵਾਸਤਵ ਵਿਚ ਸੇਠੀ ਆਪਣੇ ਵਕਤ ਤੋਂ ਅੱਗੇ ਚਲਣ ਵਾਲਾ ਨਾਟਕਕਾਰ ਹੈ। ਇਹੋ ਕਾਰਨ ਹੈ ਕਿ ਪਿਛਾਂਹ ਖਿਚੂ ਤੇ ਦਕਿਆਨੂਸੀ ਰੁਚੀ ਵਾਲਿਆਂ ਦੇ ਡਰ ਤੋਂ ਦੂਰਦਰਸ਼ਨ ਵਾਲਿਆਂ ਨੇ ਉਸਦੇ "ਨਾਟਕ ਦੇਵਤਿਆਂ ਦਾ ਥੀਏਟਰ" ਦੂਜੇ ਭਾਗ ਨੂੰ 'ਬੁੱਧੂ-ਬਕਸੇ' ਤਕ ਪਹੁੰਚਣ ਤੋਂ ਰੋਕ ਲਿਆ ਸੀ। ਪਰ ਇਹ ਨਾਮਕਬੂਲੀ ਇਸ ਨਾਟਕਕਾਰ ਦੀ ਪ੍ਰਤਿਭਾ ਬਾਰੇ ਕਿੰਤੂ ਦੀ ਬਾਇਸ ਨਹੀਂ ਬਣ ਸਕਦੀ। ਮੈਂ ਕਿਹਾ ਹੈ

ਨਾ ਕਿ ਉਹ ਰੀਂਗ ਰਹੀ ਸਮਕਾਲੀ ਚੇਤਨਾ ਤੋਂ ਅੱਗੇ ਦੌੜਨ ਵਾਲਾ ਨਾਟਕਕਾਰ ਹੈ। ਪੰਜਾਬੀ ਥੀਏਟਰ ਵੀ ਅਜੇ ਰੀਂਗ ਰਿਹਾ ਹੈ। ਕੀੜੀ ਦੀ ਚਾਲ ਚਲ ਰਿਹਾ ਹੈ। ਸੁਰਜੀਤ ਸਿੰਘ ਸੇਠੀ ਦੀ ਥੀਏਟਰੀ ਸੂਝ ਨੇ ਪਿਛਲੇ ਚਾਲੀ-ਪੰਜਤਾਲੀ ਵਰ੍ਹਿਆਂ ਵਿਚ ਬੜੀਆਂ ਲੰਮੀਆਂ ਪੁਲਾਂਘਾਂ ਪੁੱਟੀਆਂ ਹਨ। ਉਹ ਸਚਮੁੱਚ ਪੰਜਾਬੀ ਦਾ ਪੇਸ਼ਰੋ ਨਾਟਕਕਾਰ ਹੈ।

ਉਸ ਦਾ ਨਾਟਕ "ਕਿੰਗ ਮਿਰਜ਼ਾ ਤੇ ਸਪੇਰਾ" ਪ੍ਰਯੋਗਵਾਦ ਵਜੋਂ ਇਕ ਮਾਅਰਕਾ ਸਾਬਤ ਹੋਇਆ। ਉਸਦੇ ਕੁਝ ਹੋਰ ਚਰਚਿਤ ਨਾਟਕ ਹਨ: 'ਕਾਫੀ ਹਾਊਸ', 'ਕਾਦਰਯਾਰ', 'ਮੇਰਾ ਮੁਰਸ਼ਦ ਮੋੜ ਲਿਆਓ', 'ਇਹ ਜ਼ਿੰਦਗੀ ਹੈ ਦੋਸਤੋ', ਮੇਰਾ ਮਿਰਜ਼ਾ ਯਾਰ', 'ਮੈਂ ਵੀ ਹਾਂ ਨਾਟਕ ਦੀ ਪਾਤਰ', 'ਉਸਦਾ ਪਰਛਾਵਾਂ', 'ਸਫ਼ਰ ਬਾਕੀ ਤਲਾਸ਼ ਬਾਕੀ ਹੈ'। ਇਸ ਤੋਂ ਇਲਾਵਾ ਗਿਆਰਾਂ ਨਾਵਲ, ਸੱਤ ਕਹਾਣੀ-ਸੰਗ੍ਰਹਿ, ਸੱਤ ਆਲੋਚਨਾ ਦੀਆਂ ਪੁਸਤਕਾਂ (ਜਿਹਨਾਂ ਵਿਚੋਂ ਇਕ ਅੰਗ੍ਰੇਜ਼ੀ ਵਿਚ ਹੈ), ਤਿੰਨ ਵਾਰਤਕ ਕ੍ਰਿਤਾਂ, ਤਿੰਨ ਰਚਨਾਵਾਂ ਬੱਚਿਆਂ ਲਈ ਤੇ ਇਕ ਚੋਣਵੀਆਂ ਰਚਨਾਵਾਂ ਦੀ ਪੁਸਤਕ 'ਦੀ ਹੋਲ ਟਰੁਥ' (ਅੰਗ੍ਰੇਜ਼ੀ ਵਿਚ) ਉਸਦੀ ਸਹਿਤਿਕ ਸਿਰਜਨਾ ਦਾ ਹਿੱਸਾ ਹਨ। ਉਸਦੇ ਤਿੰਨ ਨਾਟਕ "ਉਚੇ ਬੁਰਜ ਲਾਹੌਰ ਦੇ", "ਡਾਕਟਰ ਨਹੀਂ ਆਏਗਾ" ਅਤੇ "ਕੰਬਦੇ ਰੁੱਖ ਆਵਾਰਾ ਪੱਤੇ" ਅਜੇ ਅਣਛਪੇ ਹਨ। ਇਕ ਸਵੈਜੀਵਨੀਪਰਕ ਪੁਸਤਕ ਤੇ ਇਕ ਸਫਰਨਾਮਾ ਵੀ ਛਪਣ ਵਾਲੀਆਂ ਹਨ। ਭਾਵ, ਕਿ ਇਹ ਨਾਟਕਕਾਰ ਅਜੇ ਆਪਣੀ ਸਿਰਜਨਾਤਮਿਕਤਾ ਵਿਚ ਪੂਰੀ ਤਰਾਂ ਸਰਗਰਮ ਹੈ ਤੇ ਪੰਜਾਬੀ ਅਦਬ/ਥੀਏਟਰ ਨੂੰ ਇਸ ਨੇ ਅਜੇ ਹੋਰ ਅਮੀਰ ਕਰਨਾ ਹੈ। ਉਮਰ ਦੇ ਪੰਦਰਵੇਂ ਵਰ੍ਹੇ ਤੋਂ ਲੈ ਕੇ ਸੱਠ ਵਰ੍ਹਿਆਂ ਦਾ ਹੋਣ ਤਕ ਉਹ ਪੰਜਾਬੀ ਸਾਹਿਤ ਦੀ ਸੇਵਾ ਵਿਚ ਰੁੱਝਿਆ ਹੋਇਆ ਹੈ। ਉਸ ਨੇ ਕਈ ਦੇਸਾਂ ਦਾ ਰਟਨ ਕੀਤਾ ਹੈ। ਹੁਣ ਨੌਕਰੀ ਦੇ ਝੰਜਟ ਤੋਂ ਮੁਕਤ ਹੋ ਕੇ ਉਹ ਸਾਲ ਦਾ ਬਹੁਤਾ ਅਰਸਾ ਬਦੇਸ਼ਾਂ ਵਿਚ ਗੁਜ਼ਾਰਦਾ ਹੈ। ਜ਼ਿੰਦਗੀ ਦਾ ਅਰੰਭ 'ਪੰਜ ਦਰਿਆ' ਦੀ ਸਬ ਐਡੀਟਰੀ ਤੋਂ ਕੀਤਾ ਤੇ ਫਿਰ ਬੰਬਈ ਦਾ ਫ਼ਿਲਮ-ਲੋਕ, ਕਾਲਜ ਦੀ ਪ੍ਰੋਫੈਸਰੀ, ਰੇਡੀਓ, ਪ੍ਰੋਡਯੂਸਰੀ, ਯੁਵਕ-ਭਲਾਈ ਦੀ ਡਾਇਰੈਕਟਰੀ ਤੇ ਯੂਨੀਵਰਸਿਟੀ ਅਧਿਆਪਕੀ। ਪਰ ਪਿਛੇ ਮੁੜਕੇ ਕਦੀ ਨਹੀਂ ਵੇਖਿਆ। ਉਹ ਸਿਰਲੱਥ ਸੁਭਾ ਦਾ ਵਿਅਕਤੀਵਾਦੀ ਲੇਖਕ ਹੈ। ਲੁਕਵੇਂ ਸ਼ਬਦਾਂ ਵਿਚ ਨਾ ਕਿਸੇ ਨੂੰ ਨਿੰਦਦਾ ਹੈ, ਨਾ ਸਰ੍ਹਾਉਂਦਾ ਹੈ। ਹਰ ਮਸਲੇ ਬਾਰੇ ਆਪਣੀ ਰਾਇ ਬੜੀ ਬੇਬਾਕੀ ਨਾਲ ਜ਼ਾਹਿਰ ਕਰ ਦਿੰਦਾ ਹੈ। ਵਿਅਕਤੀਗਤ ਫਿਤਰਤ ਦੇ ਮਾਮਲੇ ਵਿਚ ਉਹ ਅਜਿਹਾ ਵਿਅਕਤੀ ਹੈ ਜਿਸ ਨੂੰ ਪਿਆਰ, ਨਫ਼ਰਤ, ਸਤਿਕਾਰ ਇਕੋ ਜਿੰਨਾ ਮਿਲਿਆ ਹੈ। ਉਹ ਪੰਜਾਬੀ ਰੰਗਮੰਚ ਦੇ ਭਵਿਖ ਦੀ ਗੱਲ ਜਦੋਂ ਕਰਦਾ ਹੈ ਤਾ ਪੰਜਾਬ ਵਿਚ ਮਿਆਰੀ ਥੀਏਟਰ ਦੀ ਲਹਿਰ ਦੀ ਲੋੜ ਅਤੇ ਗਤੀਸ਼ੀਲ ਨਾਟਕਕਾਰਾਂ, ਨਾਟ-ਨਿਰਦੇਸ਼ਕਾਂ ਦੀ ਘਾਟ ਮਹਿਸੂਸ ਕਰਦਾ ਹੈ। ਉਹ ਪੰਜਾਬੀ ਨਾਟਕ ਤੇ ਥੀਏਟਰ ਨੂੰ ਸਾਹਿਤਕਾਰ ਦਾ ਥੀਏਟਰ ਸਮਝਦਾ ਹੈ ਤੇ ਇਸ ਨੂੰ ਨਿਰਦੇਸ਼ਕ ਦਾ ਥੀਏਟਰ ਬਣਾਉਣਾ ਲੋਚਦਾ ਹੈ।

0





1. ਨਾਟ ਸੰਸਾਰ, ਪਟਿਆਲਾ
2. ਅੰਮ੍ਰਿਤਸਰ ਸਕੂਲ ਆਫ਼ ਡਰਾਮਾ

## ਨਾਟ ਸੰਸਾਰ, ਪਟਿਆਲਾ

ਨਾਟ ਸੰਸਾਰ (ਧਰਮਧਜਾ ਕੁਆਟਰਜ਼) ਪਟਿਆਲਾ ਦੀ ਸਥਾਪਨਾ ਸਰਵਸ੍ਰੀ ਪ੍ਰੇਮ ਹਾਂਡਾ, ਸਤੀਸ਼ ਵਰਮਾ ਜਤਿੰਦਰ ਸਿੰਘੀ, ਆਰ ਸੀ ਮਾਥਰ, ਉਸਤਾਦ ਮੋਹਨ ਵੱਲਭ, ਗੁਰਦਾਸ ਮਾਨ, ਅਰਵਿੰਦ ਬਾਵਾ, ਰਾਜਨ ਅਤੇ ਸਵਰਗੀ ਜੋਗਿੰਦਰ ਬਰਮੀ ਨੇ ਕੀਤੀ। ਅੱਜ ਕੱਲ੍ਹ ਮੰਡਲੀ ਦੇ ਪ੍ਰਧਾਨ ਗੁਰਦਾਸ ਮਾਨ, ਜਨਰਲ ਸਕੱਤਰ ਸਤੀਸ਼ ਵਰਮਾ ਅਤੇ ਨਿਰਦੇਸ਼ਕ ਪ੍ਰੇਮ ਹਾਂਡਾ ਹਨ। ਮੰਡਲੀ 1977 ਤੋਂ ਹੁਣ ਤਕ 20 ਨਾਟਕਾਂ ਦੀਆਂ 84 ਪ੍ਰੋਡਕਸ਼ਨਾਂ ਕਰ ਚੁਕੀ ਹੈ। ਪ੍ਰੇਮ ਹਾਂਡਾ ਦੀ ਨਿਰਦੇਸ਼ਨਾ ਵਿਚ ਔਲਖ ਦੇ 'ਇਸ਼ਕ ਜਿੰਨ੍ਹਾਂ ਦੀ ਹੱਡੀਂ ਰਚਿਆ, 'ਬਿਗਾਨੇ ਬੋਹੜ ਦੀ ਛਾਂ,' 'ਚਿੜੀਆਂ ਦਾ ਚੰਬਾ', 'ਇਕ ਰਾਮਾਇਣ ਹੋਰ', 'ਮਿਰਜ਼ੇ ਦੀ ਮੌਤ' ਅਤੇ 'ਬਹਿਕਦਾ ਰੋਹ'; ਸਰਵੇਸ਼ਰ ਦਿਆਲ ਸਕਸੈਨਾ ਦਾ, 'ਬੱਕਰੀ' ਮਹੇਸ਼ ਕੌਸ਼ਲ ਦਾ 'ਸਾਏ', ਆਤਮਜੀਤ ਦਾ 'ਸਾਵੇ ਤਿੰਨ ਲੱਤਾਂ ਵਾਲਾ ਮੇਜ਼', ਵਿਸ਼ਨੂੰ ਪ੍ਰਭਾਕਰ ਦਾ 'ਯੁਗੇ ਯੁਗੇ ਕ੍ਰਾਂਤੀ', ਹਰਫੂਲ ਦਾ 'ਜ਼ੰਜੀਰਾਂ ਕਿਵੇਂ ਟੁਟੀਆਂ', ਜੋਗਿੰਦਰ ਬਾਹਰਲਾ ਦਾ 'ਸਾਹਿਬਾਂ', ਵਰਿੰਦਰ ਤਾਰਾ ਦਾ 'ਗੂੰਗੀ ਗਲੀ', ਐਫਸਲੇ ਦਾ 'ਗੂੰਗੀ ਵਹੁਟੀ' ਅਤੇ ਘੁੰਮਣ ਦਾ 'ਰੋੜਾ ਜਲਾਲੀ' ਕੀਤੇ ਗਏ। ਜਤਿੰਦਰ ਪੂਜਾ ਨੇ ਹਰਸਰਨ ਸਿੰਘ ਦਾ 'ਨਜ਼ਾਮ ਸੱਕਾ', ਆਰ ਪੀ ਸ਼ੋਰੀ ਨੇ ਘੁੰਮਣ ਦਾ 'ਮਨ ਅੰਦਰ ਦੀ ਪੀੜ', ਸਤੀਸ਼ ਵਰਮਾ ਨੇ ਬਲਵੰਤ ਗਾਰਗੀ ਦਾ 'ਬੇਬੇ' ਅਤੇ ਗੁਰਦਾਸ ਮਾਨ ਨੇ ਸਤੀਸ਼ ਵਰਮਾ ਦਾ 'ਟਕੋਰਾਂ' ਤੇ ਆਪਣਾ 'ਸੱਜੀਏ ਬੇਖ਼ਬਰੇ' ਨਿਰਦੇਸ਼ਿਤ ਕੀਤੇ। ਇਨਾਮਾਂ-ਸਨਮਾਨਾਂ ਸੰਬੰਧੀ ਮੰਡਲੀ ਦਾ ਕਹਿਣਾ ਹੈ "ਦਰਜਨਾਂ ਮੁਕਾਬਲਿਆਂ ਵਿਚ ਉੱਤਮ ਸਥਾਨ ਪ੍ਰਾਪਤ/ਕੋਈ ਗਿਣਤੀ ਨਹੀਂ।"

ਮੰਡਲੀ ਨੇ ਆਪਣੇ ਉਤੇ ਹੋਈ ਸਮੀਖਿਆ ਨੂੰ ਹਮੇਸ਼ਾਂ ਹੀ ਉਸਾਰੂ ਸੇਧ ਦੇ ਰੂਪ ਵਿਚ ਸਵੀਕਾਰ ਕਰਨ ਦੀ ਰੁਚੀ ਰੱਖੀ ਹੈ। ਮੰਡਲੀ ਦੇ ਸੰਵਿਧਾਨ ਦੀਆਂ ਵਿਸ਼ੇਸ਼ਤਾਵਾਂ ਵਿਚ 'ਉਸਾਰੂ ਥੀਏਟਰ ਲਹਿਰ ਵਿਚ ਗਤੀਸ਼ੀਲ ਰਹਿਣਾ' ਸ਼ਾਮਿਲ ਹੈ। ਭਵਿਖ ਦੀਆਂ ਯੋਜਨਾਵਾਂ: 'ਨਾਟਕ ਨਿਰੰਤਰ ਜਾਰੀ ਰਹਿਣ।' ਮਾਇਕ ਹਾਲਤ: 'ਕਦੇ ਆਕਾਸ਼ ਕਦੇ ਪਾਤਾਲ'। ਮੰਡਲੀ ਆਪਣੇ ਦਰਸ਼ਕਾਂ, ਦੂਜੀਆਂ ਮੰਡਲੀਆਂ ਦੇ ਸਹਿਯੋਗ, ਕਲਾਕਾਰਾਂ ਤੇ ਬੈਕ ਸਟੇਜ ਰੰਗਕਰਮੀਆਂ ਤੋਂ ਖੁਸ਼ ਹੈ ਪਰ ਸਰਕਾਰ ਤੇ ਉਸਦੀਆਂ ਸੰਸਥਾਵਾਂ ਦੇ ਰਵੱਈਏ ਤੋਂ ਨਹੀਂ। ਆਪਣੀ ਸਭ ਤੋਂ ਵਧੀਆ ਪ੍ਰੋਡਕਸ਼ਨ ਬਾਰੇ ਮੰਡਲੀ ਦਾ ਵਿਚਾਰ ਹੈ ਕਿ 'ਇਹ ਤਾਂ ਦੂਸਰੇ ਹੀ ਦੱਸ ਸਕਦੇ ਹਨ।' ਹਾਂ ਮੰਡਲੀ ਦਾ ਕੋਈ ਪਛਤਾਵਾ ਨਹੀਂ ਹੈ।

ਨਾਟ ਸੰਸਾਰ ਦੁਆਰਾ ਪੈਦਾ ਕੀਤੇ ਗਏ ਪ੍ਰਮੁਖ ਕਲਾਕਾਰਾਂ ਤੇ ਨਿਰਦੇਸ਼ਕਾਂ ਵਿਚ ਪ੍ਰੇਮ ਹਾਂਡਾ, ਗੁਰਦਾਸ ਮਾਨ, ਵਿਨੋਦ ਕੌਸ਼ਲ, ਉਮੇਸ਼, ਸਤੀਸ਼ ਵਰਮਾ, ਜਤਿੰਦਰ ਪੂਜਾ, ਆਰ ਪੀ ਸ਼ੋਰੀ ਤੇ ਨਵਲ ਕਿਸ਼ੋਰ ਦੇ ਨਾਂ ਸ਼ਾਮਲ ਹਨ। ਅੱਜਕਲ੍ਹ ਮੰਡਲੀ ਨਾਲ ਅਹੁਦੇਦਾਰਾਂ ਤੋਂ ਇਲਾਵਾ ਸੁਦੇਸ਼ ਵਰਮਾ, ਪੀ.ਪੀ. ਵਰਮਾ, ਆਰ ਪੀ ਸ਼ੋਰੀ, ਨਵਲ ਕਿਸ਼ੋਰ ਜਤਿੰਦਰ ਸਿੰਘ, ਬਖਸ਼ੀਸ਼ ਬੱਗਾ, ਦਰਸ਼ਨ ਸਿਧੂ, ਪ੍ਰਾਣ ਸਭਰਵਾਲ, ਸੀ ਆਰ ਮੌਦਗਿਲ ਪ੍ਰੇਮ ਬਾਂਸਲ, ਪਵਨ ਕੁਮਾਰ, ਸੰਕੇਤ ਹਾਂਡਾ ਤੇ ਦਲਬੀਰ ਕੁਰੈਸ਼ੀ ਸੰਬੰਧਿਤ ਹਨ। ਮੰਡਲੀ ਨੂੰ ਇਸ ਗਲ ਦਾ ਮਾਣ ਹੈ ਕਿ ਔਲਖ ਦੇ ਪਹਿਲੇ ਨਾਟਕ 'ਇਸ਼ਕ ਜਿੰਨ੍ਹਾਂ ਦੀ ਹੱਡੀ ਰਚਿਆ' ਦੀ ਪ੍ਰਕਾਸ਼ਨਾ ਉਨ੍ਹਾਂ ਨੇ ਕੀਤੀ ਸੀ। ਪਟਿਆਲੇ ਵਿਚ ਸਤੀਸ਼ ਵਰਮਾ ਵੱਲੋਂ ਵਿਉਂਤੇ ਤੇ ਸੰਪਾਦਨ ਕੀਤੇ ਸੁਵੀਨਾਰ ਵੀ ਇਕ ਨਿਵੇਕਲਾ ਕੰਮ ਸੀ। ਪੰਜਾਬੀ ਥੀਏਟਰ ਬਾਰੇ ਮੰਡਲੀ ਦਾ ਵਿਚਾਰ ਹੈ ਕਿ ਇਹ ਥੀਏਟਰ ਲਹਿਰ ਦੇ ਰੂਪ ਵਿਚ ਵਿਕਸਿਤ ਹੋ ਰਿਹਾ ਹੈ। ਉਪਰੋਕਤ ਕੰਮ ਨੂੰ ਵੇਖਦੇ ਹੋਏ ਪੰਜਾਬੀ ਥੀਏਟਰ ਜਗਤ ਵੀ ਮੰਡਲੀ ਤੋਂ ਆਸਵੰਦ ਹੈ ਕਿ ਭਵਿੱਖ ਵਿਚ ਉਨਾਂ ਦੇ ਨਾਟਕ ਦੀ ਨਿਰੰਤਰਤਾ ਜਾਰੀ ਰਹੇਗੀ।

## ਅੰਮ੍ਰਿਤਸਰ ਸਕੂਲ ਆਫ਼ ਡਰਾਮਾ

ਅੰਮ੍ਰਿਤਸਰ ਸਕੂਲ ਆਫ਼ ਡਰਾਮਾ, (ਗੁਰੂ ਖਾਲਸਾ ਨਿਵਾਸ, ਡਾਕਖਾਨਾ ਖਾਲਸਾ ਕਾਲਿਜ) ਅੰਮ੍ਰਿਤਸਰ ਭਾਵੇਂ 1976 ਤੋਂ ਕੰਮ ਕਰ ਰਿਹਾ ਹੈ ਪਰ ਇਸ ਦੀ ਬਾਕਾਇਦਾ ਸਥਾਪਨਾ 15 ਮਈ 1986 ਨੂੰ ਗੁਰਸ਼ਰਨ ਸਿੰਘ ਨੇ ਕੀਤੀ। ਅੱਜ ਕੱਲ੍ਹ ਮੰਡਲੀ ਦੇ ਪ੍ਰਧਾਨ ਪਰਮਜੀਤ ਸਿੰਘ, ਜਨਰਲ ਸਕੱਤਰ ਨਰਿੰਦਰ ਸਾਂਘੀ, ਵਿੱਤ ਪ੍ਰੈਸ ਸਕੱਤਰ ਜਸਵੰਤ ਜੱਸ ਅਤੇ ਸਰਪ੍ਰਸਤ ਗੁਰਸ਼ਰਨ ਸਿੰਘ ਹਨ। ਮੰਡਲੀ 15 ਮਈ 1986 ਤੋਂ ਹੁਣ ਤਕ 13 ਨਾਟਕਾਂ ਦੀਆਂ 500 ਤੋਂ ਵੱਧ ਪ੍ਰੋਡਕਸ਼ਨਾਂ ਕਰ ਚੁੱਕੀ ਹੈ। ਸਤਵਿੰਦਰ ਸੋਨੀ ਨੇ ਗੁਰਸ਼ਰਨ ਸਿੰਘ ਦਾ 'ਕਥਾ ਕਿਹਰ ਸਿੰਘ' ਅਤੇ ਬਚਿਤਰ ਸਿੰਘ ਦਾ 'ਰੋਟੀ ਚੋਰ', ਗੁਲਸ਼ਨ ਕੁਮਾਰ ਨੇ ਗੁਰਸ਼ਰਨ ਸਿੰਘ ਦਾ 'ਇਕੀਵੀਂ ਸਦੀ,' ਕੇਵਲ ਧਾਲੀਵਾਲ ਨੇ ਵਿਸ਼ਨੂੰ ਪ੍ਰਭਾਕਰ ਦਾ 'ਟੁੱਟਦੇ ਰਿਸ਼ਤੇ' ਤੇ ਆਪਣਾ 'ਭੱਜੀਆਂ ਬਾਹੀਂ' ਅਤੇ ਗੁਰਸ਼ਰਨ ਸਿੰਘ ਨੇ ਰਵਿੰਦਰ ਰਵੀ ਦਾ 'ਰੂਹ ਪੰਜਾਬ ਦੀ' ਤੋਂ ਇਲਾਵਾ ਆਪਣੇ 'ਧਮਕ ਨਗਾਰੇ ਦੀ', 'ਕਰਫਿਊ' 'ਚੰਡੀਗੜ੍ਹ ਪੁਆੜੇ ਦੀ ਜੜ੍ਹ', 'ਮਿੱਟੀ ਦਾ ਮੁੱਲ,' 'ਮੈਂ ਨਾਸਤਿਕ ਕਿਉਂ ਹਾਂ ?', 'ਬੇਰੁਜ਼ਗਾਰ'ਤੇ ਦਾਸਤਾਨ-ਏ ਪੰਜਾਬ' ਨਿਰਦੇਸ਼ਿਤ ਕੀਤੇ। ਮੰਡਲੀ ਨੇ ਅੰਮ੍ਰਿਤਸਰ ਵਿਚ ਹੁਣ ਤਕ ਪੰਜ ਨਾਟਕ ਮੇਲਿਆਂ ਦਾ ਆਯੋਜਨ ਵੀ ਕੀਤਾ ਹੈ। ਜੋਗਿੰਦਰ ਬਾਹਰਲਾ ਦਾ ਉਪੇਰਾ। 'ਹਾੜੀਆਂ ਸਾਉਣੀਆਂ' ਖਾਲਸਾ ਕਾਲਿਜ ਸਕੂਲ ਦੀ ਟੀਮ ਨੂੰ ਕੇਵਲ ਧਾਲੀਵਾਲ ਵੱਲੋਂ ਤਿਆਰ ਕਰਵਾਇਆ ਗਿਆ। ਮੰਡਲੀ ਦੇ ਸੰਵਿਧਾਨ ਦੀਆਂ ਮੁੱਖ ਧਾਰਾਵਾਂ ਵਿਚ ਲੋਕ ਪੱਖੀ ਤੇ ਉਸਾਰੂ ਸਭਿਆਚਾਰ ਦੇ ਵਿਕਾਸ ਹਿਤ ਨਾਟਕ ਤਿਆਰ ਕਰਕੇ ਦਰਸ਼ਕਾਂ ਤਕ ਲਿਜਾਣਾ ਅਤੇ ਨਵੇਂ ਕਲਾਕਾਰਾਂ ਨੂੰ ਤਿਆਰ ਕਰਕੇ ਲੋਕਾਂ ਤਕ ਪੁਚਾਣਾ ਪ੍ਰਮੁੱਖ ਹਨ। ਮੰਡਲੀ ਨੇ ਬਤੌਰ ਨਿਰਦੇਸ਼ਕ ਕੇਵਲ ਧਾਲੀਵਾਲ, ਸਤਵਿੰਦਰ ਸੋਨੀ ਤੇ ਗੁਲਸ਼ਨ ਕੁਮਾਰ ਅਤੇ ਕਲਾਕਾਰਾਂ ਦੇ ਰੂਪ ਵਿਚ ਪ੍ਰਮੁਖ



ਤੌਰ ਤੇ ਸੁਖਦੇਵ ਪ੍ਰੀਤ, ਰੇਨੂੰ ਸਿੰਘ, ਦਵਿੰਦਰ ਕੌਰ, ਕ੍ਰਿਸ਼ਨ ਦਰਵੇਸ਼, ਪਵਨ ਕੁਮਾਰ, ਜਸਵੰਤ ਜੱਸ, ਹਰਦੀਪ, ਸਿੰਘ ਅਤੇ ਪਰਮਜੀਤ ਸਿੰਘ (ਗਾਇਕ) ਪੈਦਾ ਕੀਤੇ ਹਨ। ਅੱਜ-ਕੱਲ੍ਹ ਮੰਡਲੀ ਨਾਲ ਉਪਰੋਕਤ ਤੋਂ ਇਲਾਵਾ ਹਰਜਿੰਦਰ ਕੌਰ, ਐਚ ਐਸ ਰੰਧਾਵਾ, ਹੈਨਰੀ. ਰਾਜੇਸ਼, ਪ੍ਰਦੀਪ, ਗੁਰਿੰਦਰ ਸਿੰਘ, ਨਰਿੰਦਰ ਸਾਂਘੀ, ਸੁਖਬੀਰ ਅਤੇ ਰਛਪਾਲ ਰੰਧਾਵਾ ਵੀ ਸੰਬੰਧਿਤ ਹਨ।

ਭਵਿੱਖ ਦੀਆਂ ਯੋਜਨਾਵਾਂ ਵਿਚ ਨਾਟਕ ਮੇਲਿਆਂ ਦਾ ਆਯੋਜਨ ਕਰਨਾ, ਨਾਟਕ ਮੁਕਾਬਲੇ ਕਰਵਾਉਣੇ, ਰੰਗਮੰਚ ਸੰਬੰਧੀ ਸੈਮੀਨਾਰਾਂ ਦਾ ਆਯੋਜਨ ਕਰਨਾ ਅਤੇ ਨਵੇਂ ਕਲਾਕਾਰਾਂ ਨੂੰ ਉਤਸ਼ਾਹਤ ਕਰਨਾ ਸ਼ਾਮਿਲ ਹੈ। ਮੰਡਲੀ ਇਕ ਵਾਰ ਨੂੰ ਛੱਡ ਕੇ (ਜਿਸਦਾ ਉਨ੍ਹਾਂ ਜ਼ਿਕਰ ਨਹੀਂ ਕੀਤਾ) ਆਪਣੇ ਉਤੇ ਹੋਈ ਸਮੀਖਿਆ ਤੇ ਖੁਸ਼ ਹੈ। ਮੰਡਲੀ ਆਪਣੇ ਦਰਸ਼ਕਾਂ ਤੇ ਬੈਕ ਸਟੇਜ ਰੰਗਕਰਮੀਆਂ ਤੋਂ ਖੁਸ਼ ਅਤੇ ਕਲਾਕਾਰਾਂ ਤੋਂ 'ਪੂਰੀ ਤਰ੍ਹਾਂ' ਖੁਸ਼ ਹੈ, ਦੂਜੀਆਂ ਨੇੜਲੀਆਂ ਮੰਡਲੀਆਂ ਦੇ ਸਹਿਯੋਗ ਤੋਂ 'ਕੋਈ ਖਾਸ ਨਹੀਂ' ਅਤੇ ਸਰਕਾਰ ਅਤੇ ਉਸਦੀਆਂ ਸੰਸਥਾਵਾਂ ਦੇ ਰਵੱਈਏ ਤੋਂ 'ਬਿਲਕੁਲ ਨਹੀਂ'। ਮੰਡਲੀ ਦਾ ਕੋਈ ਪਛਤਾਵਾ ਨਹੀਂ ਅਤੇ 'ਟੁਟਦੇ ਰਿਸ਼ਤੇ' ਨੂੰ ਆਪਣੀ ਹੁਣ ਤਕ ਦੀ ਸਭ ਤੋਂ ਵਧੀਆ ਪ੍ਰੋਡਕਸ਼ਨ ਮੰਨਦੀ ਹੈ। ਮੰਡਲੀ ਸਹਿਯੋਗੀ ਮੈਂਬਰਾਂ ਤੋਂ ਹਰ ਸਾਲ 10 ਰੁਪਏ ਲੈ ਕੇ ਉਹਨਾਂ ਨੂੰ ਪ੍ਰੋਗਰਾਮ ਦੇ ਪਾਸ ਘਰ ਘਰ ਪੁਚਾ ਦਿੰਦੀ ਹੈ। ਲੋੜ ਪੈਣ ਤੇ ਗੁਰਸ਼ਰਨ ਸਿੰਘ ਅਤੇ ਹੋਰ ਕਲਾਕਾਰ ਵੀ ਮ ਇਕ ਮਦਦ ਕਰਦੇ ਹਨ।

ਮੰਡਲੀ ਦਾ ਵਿਚਾਰ ਹੈ ਕਿ ਪੰਜਾਬੀ ਥੀਏਟਰ ਜਿਸ ਤਰੀਕੇ ਨਾਲ ਦਿਨੋ ਦਿਨ ਅਗੇ ਵਧ ਰਿਹਾ ਹੈ, ਇਸ ਤੋਂ ਬਹੁਤ ਸਾਰੀਆਂ ਉਮੀਦਾਂ ਹਨ ਕਿ ਭਵਿੱਖ ਵਿਚ ਅਸੀਂ ਚੰਗੇ ਕਲਾਕਾਰ ਤੇ ਨਿਰਦੇਸ਼ਕ ਪੈਦਾ ਕਰ ਸਕਾਂਗੇ। ਆਪਣੇ ਕੰਮ ਨਾਲ ਮੰਡਲੀ ਪੰਜਾਬੀ ਨਾਟਕ ਦੇ ਇਤਿਹਾਸ ਵਿਚ ਆਪਣਾ ਸਥਾਨ ਰਾਖਵਾਂ ਕਰ ਚੁਕੀ ਹੈ ਅਤੇ ਭਵਿਖ ਵਿਚ ਹੋਰ ਵੀ ਵਧੇਰੇ ਤੇ ਚੰਗੇਰੇ ਕੰਮ ਦੀ ਆਸ ਹੀ ਨਹੀਂ, ਯਕੀਨ ਵੀ ਹੈ।

0



1. ਸ਼ੀਹਾਂ ਤਾਂ ਪੱਤਣ ਮੱਲੇ
2. ਕਥਾ ਇਕ ਮੋਏ ਬੰਦੇ ਦੀ
3. ਚੜ੍ਹਦੀ ਕਲਾ ਤੇ ਹੋਰ ਨਾਟਕ

'ਸ਼ੀਹਾਂ ਤਾਂ ਪੱਤਣ ਮੱਲੇ/ਨਾਟਕ/ਅਤਰ ਸਿੰਘ (ਸੰ.)/ਲੋਅ ਪ੍ਰਕਾਸ਼ਨ/ਅੰਮ੍ਰਿਤਸਰ/1983/ ਮੁੱਲ : 30 ਰੁਪਏ/ਪੰਨੇ 214/ਰੀਵੀਊਕਾਰ : ਹਰਿਭਜਨ ਸਿੰਘ ਭਾਟੀਆ (ਡਾ.)

'ਸ਼ੀਹਾਂ ਤਾਂ ਪੱਤਣ ਮੱਲੇ' ਅਤਰ ਸਿੰਘ ਦੁਆਰਾ ਸੰਪਾਦਿਤ ਅਤੇ ਆਤਮਯਾਦ ਤੇ

ਜਤਿੰਦਰ ਜੌਲੀ ਦੁਆਰਾ ਲਿਪੀਅੰਤ੍ਰਿਤ ਕੁਲ ਸੱਤ ਪਾਕਿਸਤਾਨੀ ਪੰਜਾਬੀ ਨਾਟਕਾਂ ਦਾ ਸੰਗ੍ਰਹਿ ਹੈ। ਸੰਪਾਦਕ ਦੀ ਆਪਣੀ ਟਿੱਪਣੀ ਮੁਤਾਬਿਕ "ਇਸ ਸੰਗ੍ਰਹਿ ਦਾ ਪ੍ਰਕਾਸ਼ਨ ਸੰਭਵ ਨਹੀਂ ਸੀ ਹੋਣਾ ਜੇ ਜਤਿੰਦਰ ਜੌਲੀ ਦਾ ਸਹਿਯੋਗ ਮੈਨੂੰ ਪ੍ਰਾਪਤ ਨਾ ਹੁੰਦਾ...ਇਸ ਸੰਗ੍ਰਹਿ ਦੀ ਚੋਣ ਕਰਨ ਵਿੱਚ ਵੀ ਉਸ ਨੇ ਮੇਰੀ ਸਹਾਇਤਾ ਕੀਤੀ ਹੈ ਅਤੇ ਇਨ੍ਹਾਂ ਨਾਟਕਾਂ ਨੂੰ ਗੁਰਮੁਖੀ ਜਾਮਾ" ਵੀ ਪਹਿਨਾਇਆ ਹੈ। ਕਹਿਣ ਦੀ ਜ਼ਰੂਰਤ ਨਹੀਂ ਕਿ ਹਥਲਾ ਸੰਗ੍ਰਹਿ ਇਕ ਤੋਂ ਵੱਧ ਵਿਅਕਤੀਆਂ ਦੀ ਸਾਂਝੀ ਮਿਹਨਤ ਦਾ ਸਿੱਟਾ ਹੈ। ਇਸ ਵਿੱਚ "ਕਿਸ ਦੀ ਕਿੰਨੀ" ਮਿਹਨਤ ਹੈ ? ਇਸ ਬਾਰੇ ਨਾ ਕਿਆਸ ਆਰਾਈ ਕੀਤੀ ਜਾ ਸਕਦੀ ਹੈ ਅਤੇ ਨਾ ਹੀ ਅੰਤਿਮ ਸ਼ਬਦ ਕਹੇ ਜਾ ਸਕਦੇ ਹਨ।

'ਸ਼ੀਹਾਂ ਤਾਂ ਪੱਤਣ ਮੱਲੇ' ਤੋਂ ਕੋਈ ਲਗਪਗ ਇਕ ਦਹਾਕਾ ਪਹਿਲਾਂ ਪਾਕਿਸਤਾਨੀ ਪੰਜਾਬੀ ਨਾਟਕਾਂ ਨੂੰ ਗੁਰਮੁਖੀ ਜਾਮਾ ਪਹਿਨਾਉਣ ਦੇ ਯਤਨ ਹੋਏ ਹਨ। ਇਨ੍ਹਾਂ ਯਤਨਾਂ ਵਿੱਚ ਇਸਹਾਕ ਮੁਹੰਮਦ ਦੇ ਨਾਟਕਾਂ 'ਕੁਕਨਸ' ਤੇ 'ਮੁਸੱਲੀ' ਦਾ ਲਿਪੀਅੰਤ੍ਰਣ ਵਰਣਨਯੋਗ ਹੈ। ਇਸ ਤੋਂ ਇਲਾਵਾ ਡਾ. ਰਣਧੀਰ ਸਿੰਘ ਚੰਦ ਨੇ ਆਪਣੇ ਕੱਲੇਕਾਰੇ ਯਤਨਾਂ ਸਦਕਾ ਪਾਕਿਸਤਾਨੀ ਪੰਜਾਬੀ ਨਾਟਕਾਂ ਦਾ ਇਕ ਮਜਮੂਆ 'ਧੁੱਪਾਂ ਛਾਵਾਂ' ਦੇ ਸਿਰਲੇਖ ਹੇਠ ਪ੍ਰਕਾਸ਼ਿਤ ਕੀਤਾ। ਸਪੱਸ਼ਟ ਹੈ ਕਿ ਹਥਲੀ ਰਚਨਾ ਦਾ ਸੰਪਾਦਨ ਇਸ ਖੇਤਰ ਵਿਚ ਪਹਿਲਾ ਕਦਮ ਨਹੀਂ ਸਗੋਂ ਪੂਰਵਲੇ ਯਤਨਾਂ ਨੂੰ ਹੋਰ ਅਗਾਂਹ ਤੋਰਣ ਦਾ ਯਤਨ ਹੈ।

"ਸ਼ੀਹਾਂ ਤਾਂ ਪੱਤਣ ਮੱਲੇ" ਵਿਚ ਕੁਲ ਸੱਤ ਨਾਟਕ ਸ਼ਾਮਿਲ ਹਨ ਜਿਨ੍ਹਾਂ ਵਿਚੋਂ ਪਹਿਲਾ ਰਫ਼ੀ ਪੀਰ ਦਾ ਨਾਟਕ "ਅੱਖੀਆਂ" ਹੈ ਅਤੇ ਆਖ਼ਰੀ ਸਰਮਦ ਸਹਿਬਾਈ ਦਾ "ਤੂੰ ਕੌਣ" ? ਇਨ੍ਹਾਂ ਤੋਂ ਇਲਾਵਾ ਸੱਜਾਦ ਹੈਦਰ ਦਾ ਨਾਟਕ 'ਬੋਲ ਮਿੱਟੀ ਦਿਆ ਬਾਵਿਆ', ਆਗਾ ਅਸ਼ਰਫ਼ ਦਾ "ਨਿੰਮ੍ਹਾ ਨਿੰਮ੍ਹਾ ਦੀਵਾ ਬਲੇ", ਮੁਨੀਰ ਨਿਆਜ਼ੀ ਦਾ "ਕਿੱਸਾ ਦੋ ਭਰਾਵਾਂ ਦਾ", ਬਾਨੋ ਕੁਦਸੀਆ ਦਾ "ਮਾਣ ਭਰਾਵਾਂ ਦਾ" ਅਤੇ ਅਸ਼ਫ਼ਾਕ ਅਹਿਮਦ ਦਾ "ਟਾਹਲੀ ਥੱਲੇ" ਨਾਟਕ ਸ਼ਾਮਿਲ ਹਨ। ਇਨ੍ਹਾਂ ਨਾਟਕਾਂ ਵਿਚੋਂ ਘੱਟੋ ਘੱਟ ਤਿੰਨ ਅਜਿਹੇ ਹਨ ਜਿਹੜੇ ਪਹਿਲਾਂ ਹੀ ਲਿਪੀਅੰਤ੍ਰਿਤ ਹੋ ਕੇ ਸਾਹਮਣੇ ਆ ਚੁੱਕੇ ਸਨ। ਇਸ ਸੰਗ੍ਰਹਿ ਵਿਚਲੇ ਲੇਖਕਾਂ ਨੂੰ ਪਾਕਿਸਤਾਨੀ ਪੰਜਾਬੀ ਲੇਖਕ ਦੇ ਪ੍ਰਮੁੱਖ ਤੇ ਪ੍ਰਤਿਨਿੱਧ ਲੇਖਕ ਮੰਨਿਆ ਜਾ ਸਕਦਾ ਹੈ। ਤਾਂ ਵੀ ਕੁਝ ਐਸੇ ਨਾਂ ਵੀ ਹਨ ਜਿਨ੍ਹਾਂ ਦੀਆਂ ਰਚਨਾਵਾਂ ਦੇ ਇਸ ਸੰਗ੍ਰਹਿ ਵਿਚ ਸ਼ਾਮਿਲ ਹੋਣ ਨਾਲ ਇਸ ਦਾ ਮੁੱਲ ਤੇ ਮਹੱਤਵ ਵਧ ਸਕਦਾ ਸੀ ਜਿਵੇਂ ਫ਼ਖ਼ਰ ਜ਼ਮਾਨ ਤੇ ਇਸਹਾਕ ਮੁਹੰਮਦ। ਸੰਪਾਦਕ ਨੇ ਇਨ੍ਹਾਂ ਦੋਵਾਂ ਲੇਖਕਾਂ ਦੀਆਂ ਰਚਨਾਵਾਂ ਨਾ ਛਾਪੇ ਜਾਣ ਦਾ ਕਾਰਨ"ਆਕਾਰ ਦੀ ਮਜਬੂਰੀ" ਨੂੰ ਦੱਸਿਆ ਹੈ ਪਰੰਤੂ ਇਕ ਪਾਸੇ ਆਕਾਰ ਦੀ ਮਜਬੂਰੀ ਤੇ ਦੂਸਰੇ ਪਾਸੇ ਪਾਕਿਸਤਾਨ ਬਣਨ ਤੋਂ ਪਹਿਲਾਂ ਲਿਖੇ ਰਫ਼ੀ ਪੀਰ ਜ਼ਾਦਾ ਦੇ ਨਾਟਕ ਨੂੰ ਇਸ ਸੰਗ੍ਰਹਿ ਵਿਚ ਸ਼ਾਮਿਲ ਕਰਨਾ ਵਿਰੋਧਾਭਾਵੀ ਲੱਗਦਾ ਹੈ। ਪਾਕਿਸਤਾਨ ਬਣਨ ਤੋਂ ਵੀ ਪਹਿਲਾਂ ਲਿਖੀ ਗਈ ਰਚਨਾ ਪਾਕਿਸਤਾਨੀ ਪੰਜਾਬੀ ਨਾਟਕ ਦਾ ਅੰਗ ਕਿਵੇਂ ਬਣ ਜਾਈ ਹੈ ? ਸਮਝ ਦੇ ਘੇਰੇ ਤੋਂ ਬਾਹਰ ਰਹਿੰਦਾ ਹੈ। ਇਸ ਰਚਨਾ ਦੇ ਸ਼ਾਮਿਲ ਕਰਨ ਸੰਬੰਧੀ ਸੰਪਾਦਕ ਵੱਲੋਂ ਪੇਸ਼ ਤਰਕ ਕਾਲਪਨਿਕ ਵਧੇਰੇ ਤੇ ਵਸਤੂ-ਸਥਿਤੀ ਉਪਰ ਘੱਟ ਹੀ ਆਸਰਿਤ ਪ੍ਰਤੀਤ ਹੁੰਦਾ ਹੈ।



ਪ੍ਰੇਮ ਤੋਂ ਇਲਾਵਾ, ਮਾਨਵੀ ਭਾਵਨਾਵਾਂ ਦੀ ਬੇਕਦਰੀ, ਮਨੁੱਖੀ ਰਿਸ਼ਤਿਆਂ ਦੀ ਅਸਥਿਰਤਾ, ਜੀਵਨ ਦੀ ਨਿਰਾਰਥਕਤਾ, ਅਜੋਕੇ ਮਨੁੱਖ ਦੀ ਸੰਚਾਰ ਸਮੱਸਿਆ, ਮਨੁੱਖਾਂ ਤੇ ਕਦਰਾਂ ਕੀਮਤਾਂ ਵਿੱਚ ਲਗਾਤਾਰ ਫ਼ੈਲ ਰਹੀ ਅਨਾਚਾਰਤਾ, ਮੋਹ ਦੀ ਘਾਟ, ਪਰੰਪਰਾਗਤ ਤੇ ਦਕੀਆਨੂਸੀ ਜੀਵਨ-ਮੁੱਲਾਂ ਦਾ ਗ਼ਲਬਾ, ਅਤੇ ਆਤਮ ਪਛਾਣ ਇਨ੍ਹਾਂ ਨਾਟਕਾਂ ਦੇ ਕੁਝ ਕੁ ਥੀਮ ਹਨ ਜਿਨ੍ਹਾਂ ਨੂੰ ਨਾਟਕਕਾਰਾਂ ਨੇ ਦਰਸ਼ਨੀ ਅੱਖ ਅਤੇ ਰੁਮਾਂਟਿਕ, ਯਥਾਰਥਵਾਦੀ ਅਤੇ ਚਿੰਨ੍ਹਾਤਮਕ ਸ਼ੈਲੀਆਂ ਰਾਹੀਂ ਇਸਲਾਮੀ ਜੀਵਨ-ਨਜ਼ਰੀਏ ਦੀ ਮਦਦ ਨਾਲ ਉਸਾਰਿਆ ਹੈ। ਇਸ ਸੰਗ੍ਰਹਿ ਵਿਚਲੇ ਬਹੁਤੇ ਨਾਟਕ ਅਜੋਕੇ ਮਨੁੱਖ ਦੀਆਂ ਉਲਝਣਾਂ ਤੇ ਸਮੱਸਿਆਵਾਂ ਨੂੰ ਸਾਹਮਣੇ ਲਿਆਉਂਦੇ ਹਨ। ਇਹ ਨਾਟਕ ਜਿੱਥੇ ਇਕ ਪਾਸੇ ਆਪਣੇ ਇਸਲਾਮੀ ਪਿਛੋਕੜ ਸਦਕਾ ਵਿਸ਼ੇਸ਼ ਭੂਮੀ, ਸਭਿਆਚਾਰ ਤੇ ਜੀਵਨ ਮੁੱਲਾਂ ਨਾਲ ਪੱਕੇ-ਪੀਡੇ ਰਿਸ਼ਤੇ ਵਿੱਚ ਬੱਝੇ ਹੋਏ ਹਨ ਉਥੇ ਅਜੋਕੇ ਮਾਨਵ ਦੀ ਹੋਂਦ ਦੀਆਂ ਮੂਲ ਤੇ ਬੁਨਿਆਦੀ ਸਮੱਸਿਆਵਾਂ ਨਾਲ ਜੂਝਣ ਸਦਕਾ ਉਸਤੋਂ ਪਾਰ ਫ਼ੈਲਣ ਦੀ ਸੰਭਾਵਨਾ ਵੀ ਰੱਖਦੇ ਹਨ। ਇਨ੍ਹਾਂ ਨਾਟਕਾਂ ਨੂੰ ਮੁਕੰਮਲ ਰੂਪ ਵਿੱਚ ਮਾਣਨ ਲਈ ਇਨ੍ਹਾਂ ਨੂੰ ਥੀਏਟਰੀ ਜਾਮਾ ਪਹਿਨਾਉਣ ਦੀ ਜ਼ਰੂਰਤ ਹੈ।

ਸੰਖੇਪ ਵਿੱਚ 'ਸ਼ੀਹਾਂ ਤਾਂ ਪੱਤਣ ਮੱਲੇ' ਪੁਸਤਕ ਦਾ ਸੰਪਾਦਕ ਅਤੇ ਲਿੱਪੀਅੰਤ੍ਰਣਕਾਰ (ਸਹਿਯੋਗੀ) ਦੋਵੇਂ ਧਿਰਾਂ ਮੁਬਾਰਕ ਦੀਆਂ ਹਕਦਾਰ ਹਨ।

0

**ਕਥਾ ਇਕ ਮੋਏ ਬੰਦੇ ਦੀ**/ਨਾਟਕ/ਦਰਸ਼ਨ ਮਿਤਵਾ/ਰਵੀ ਸਾਹਿਤ ਪ੍ਰਕਾਸ਼ਨ/1987/ ਕੀਮਤ : 15 ਰੁਪਏ/**ਰੀਵਿਊਕਾਰ: ਪਰਮਜੀਤ ਢੀਂਗਰਾ**

ਦਰਸ਼ਨ ਮਿਤਵਾ ਪੰਜਾਬੀ ਗਲਪ ਵਿਚ ਜਾਣਿਆ-ਪਛਾਣਿਆ ਨਾਂ ਹੈ। 'ਕਥਾ ਇਕ ਮੋਏ ਬੰਦੇ ਦੀ' ਉਸ ਦਾ ਪਲੇਠਾ ਨਾਟਕ-ਸੰਗ੍ਰਹਿ ਹੈ। ਇਸ ਵਿਚ ਕੁਲ ਛੇ ਨਾਟਕ- 'ਏਧਰ ਓਧਰ ਕਿਥੋਂ ਤਕ,' 'ਬਾਤ ਪਾਵਾਂ ਬਤੋਲੀ ਪਾਵਾਂ,' 'ਨੰਗਾ ਸੱਚ ਚੌਰਾਹੇ ਖੜ੍ਹਿਆ,' 'ਕਥਾ ਇਕ ਮੋਏ ਬੰਦੇ ਦੀ,' 'ਨੰਗ ਧੜੰਗੇ,' ਤੇ 'ਪਾਗਲਖਾਨਾ' ਸ਼ਾਮਲ ਹਨ। ਪੰਜਾਬੀ ਵਿਚ ਪੂਰੇ ਨਾਟਕਾਂ ਅਤੇ ਇਕਾਂਗੀ ਦੇ ਦਰਮਿਆਨ ਲਘੂ ਨਾਟਕ ਲਿਖਣ ਦੀ ਵਿਧਾ ਨੂੰ ਕੁਝ ਨਵੇਂ ਨਾਟਕਕਾਰਾਂ ਨੇ ਵਿਸ਼ੇਸ਼ ਤੌਰ 'ਤੇ ਅਪਣਾਇਆ ਹੈ। ਇਨ੍ਹਾਂ ਨਾਟਕਾਂ ਨੂੰ ਵੀ ਉਸ ਸ਼੍ਰੇਣੀ ਵਿਚ ਰਖਿਆ ਜਾ ਸਕਦਾ ਹੈ। ਇਨ੍ਹਾਂ ਨਾਟਕਾਂ ਦੀ ਵੱਡੀ ਵਿਸ਼ੇਸ਼ਤਾ ਵਿਅੰਗ ਹੈ। ਪਾਤਰ ਸਾਧਾਰਣ ਗੱਲ ਬਾਤ ਕਰਦੇ ਵਰਤਮਾਨ ਸਥਿਤੀਆਂ ਅਤੇ ਭ੍ਰਿਸ਼ਟ ਰਾਜਨੀਤੀ 'ਤੇ ਸੰਵਾਦ ਰਚਾਉਂਦੇ ਟੀਕਾ ਟਿਪਣੀ ਕਰਦੇ ਹਨ। ਤਕਰੀਬਨ ਸਾਰੇ ਨਾਟਕਾਂ ਦੀ ਉਸਾਰੀ ਵਿਚ ਸੰਕੇਤਾਂ, ਪ੍ਰਤੀਕਾਂ ਅਤੇ ਰੂਪਕਾਂ ਦੀ ਜੁਗਤ ਰਾਹੀਂ ਥੀਮ ਨੂੰ ਗਤੀਸ਼ੀਲਤਾ ਪ੍ਰਦਾਨ ਕੀਤੀ ਹੈ।' 'ਏਧਰ ਓਧਰ ਕਿਥੋਂ ਤਕ' ਵਿਚ ਮੁਖ ਮੈਟਾਫ਼ਰ ਕੁਰਸੀ ਹੈ ਜਿਸ ਦੁਆਲੇ ਪੂਰੇ ਨਾਟਕ ਦੀ ਟੈਕਸਚਰ ਅਤੇ ਨੈੱਟ ਵਰਕ ਨੂੰ ਉਸਾਰਿਆ ਗਿਆ ਹੈ। ਕੁਰਸੀ ਇਕ ਵੱਡੇ ਬੋਲ ਵਜੋਂ ਹੈ ਅਤੇ ਇਹ ਵਰਤਮਾਨ ਭ੍ਰਿਸ਼ਟ ਰਾਜਨੀਤੀ ਦਾ ਉਘੜਵਾਂ ਲੱਛਣ ਵੀ ਹੈ ਤੇ ਪ੍ਰਤੀਕ ਵੀ। ਇਸੇ ਤਰ੍ਹਾਂ 'ਨੰਗਾ ਸੱਚ ਚੌਰਾਹੇ ਖੜ੍ਹਿਆ' ਵਿਚ ਕਾਲਾ ਆਦਮੀ ਤੇ ਚਿੱਟਾ ਆਦਮੀ ਵਿਸ਼ੇਸ਼ ਪ੍ਰਤੀਕ ਹਨ ਅਤੇ ਰੰਗਦਾਰ ਆਦਮੀ ਨੂੰ ਰੱਬ

ਦੇ ਪ੍ਰਤੀਕ ਅਤੇ ਉਸ ਦੇ ਰੰਗਾਂ ਨੂੰ ਬਹੁ-ਵਿਸਥਾਰੀ ਮੈਟਾਫਰ ਦੇ ਰੂਪ ਵਿਚ ਪੇਸ਼ ਕੀਤਾ ਹੈ।

ਇਨ੍ਹਾਂ ਸਾਰੇ ਲਘੂ ਨਾਟਕਾਂ ਦੇ ਪਾਤਰ ਯਥਾਰਥਕ ਪਾਤਰ ਨਹੀਂ ਹਨ ਸਗੋਂ ਨਾਟਕਕਾਰ ਦੁਆਰਾ ਸਿਰਜਤ ਸੰਸਾਰ ਦੇ ਪਾਤਰ ਹਨ ਅਤੇ ਇਹੀ ਕਾਰਣ ਹੈ ਕਿ ਨਾਟਕ ਤੋਂ ਬਾਹਰ ਇਨ੍ਹਾਂ ਦੀ ਕਈ ਵਿਸ਼ੇਸ਼ ਪਛਾਣ ਕਾਇਮ ਨਹੀਂ ਰਹਿੰਦੀ। ਇਹ ਪਾਤਰ ਦਰਸ਼ਕਾਂ ਨੂੰ ਨਾ ਹਸਾਉਂਦੇ ਨੇ 'ਨਾ ਰੁਆਉਂਦੇ ਨੇ' ਸਗੋਂ ਆਪ ਹੀ ਰੋਂਦੇ ਹਨ ਤੇ ਆਪ ਹੀ ਹਸਦੇ ਹਨ। ਘੋਰ ਸੰਕਟ ਸਥਿਤੀਆਂ ਵਿਚ ਸੰਵਾਦ ਰਚਾਉਂਦੇ ਹੋਏ ਟੀਕਾ ਟਿਪਣੀ ਕਰਦੇ ਹਨ। ਉਨ੍ਹਾਂ ਦੁਆਰਾ ਚੋਭੇ-ਵਿਅੰਗ ਦੀ ਪੀੜ ਜ਼ਰੂਰ ਦਰਸ਼ਕ ਨੂੰ ਮਹਿਸੂਸ ਹੁੰਦੀ ਹੈ। ਇਹ ਸਾਰੇ ਪਾਤਰ ਨਾਟਕ ਦੇ ਵਿਸ਼ੇਸ਼ ਸਿਸਟਮ ਵਿਚ ਕਾਰਜਸ਼ੀਲਤਾ ਗ੍ਰਹਿਣ ਕਰਦੇ ਹਨ ਅਤੇ ਇਨ੍ਹਾਂ ਬਾਰੇ ਸੂਤਰਧਾਰ ਜਾਂ ਅਵਾਜ਼ਾਂ ਇਹਨਾਂ ਦੀ ਕਾਰਜਸ਼ੀਲਤਾ ਵਿਚ ਉਘੜਵਾਂ ਮੋਟਿਫ ਬਣਦੀਆਂ ਹਨ।

ਇਨ੍ਹਾਂ ਲਘੂ ਨਾਟਕਾਂ ਦੇ ਵਿਸ਼ੇ ਅਤੇ ਥੀਮ ਭਾਵੇਂ ਪੁਰਾਣੇ ਹਨ ਅਤੇ ਪਹਿਲਾਂ ਕਈ ਕਿਰਤਾਂ ਵਿਚ ਇਨ੍ਹਾਂ ਦਾ ਸਵਿਸਥਾਰ ਵਰਨਣ ਮਿਲਦਾ ਹੈ ਪਰ ਇਨ੍ਹਾਂ ਨਾਟਕਾਂ ਵਿਚ ਉਹੀ ਵਿਸ਼ੇ ਵਰਤਮਾਨ ਸਥਿਤੀਆਂ ਨਾਲ ਮਿਸ਼ਰਤ ਹੋ ਕੇ ਨਵੇਂ ਰੰਗ ਉਭਾਰਦੇ ਹਨ। ਮੰਚਣ ਪਖੋਂ ਇਹ ਸਾਰੇ ਨਾਟਕ ਸਫ਼ਲ ਹਨ ਕਿਉਂਕਿ ਇਨ੍ਹਾਂ ਦੀ ਮੰਚ ਸਜਾ ਲਈ ਕਿਸੇ ਵਿਸ਼ੇਸ਼ ਪ੍ਰਕਾਰ ਦੀ ਸਾਮੱਗਰੀ ਦੀ ਲੋੜ ਨਹੀਂ ਅਤੇ ਸਾਧਾਰਣ ਮੰਚ 'ਤੇ ਇਹਨਾਂ ਦੀ ਪੇਸ਼ਕਾਰੀ ਮੁਚੱਜੇ ਢੰਗ ਨਾਲ ਕੀਤੀ ਜਾ ਸਕਦੀ ਹੈ। ਮਾਲਵੇ ਦੀ ਉਪ ਬੋਲੀ ਦੀ ਵਰਤੋਂ ਕਾਰਣ ਸੰਵਾਦ ਦੀ ਉਚਾਰਨ ਸਮਰੱਥਾ 'ਤੇ ਵਿਸ਼ੇਸ਼ ਧਿਆਨ ਦਿਤਾ ਜਾਣਾ ਜ਼ਰੂਰੀ ਹੈ ਇਸ ਨਾਲ ਇਹਨਾਂ ਦੀ ਪੇਸ਼ਕਾਰੀ ਹੋਰ ਵੀ ਵਧੇਰੇ ਪ੍ਰਭਾਵਸ਼ਾਲੀ ਹੋ ਸਕਦੀ ਹੈ।

ਇਨ੍ਹਾਂ ਨਾਟਕਾਂ ਨਾਲ ਭਾਵੇਂ ਨਾਟਕ ਸਾਹਿਤ ਵਿਚ ਕੋਈ ਵਾਧਾ ਤਾਂ ਨਹੀਂ ਹੋਇਆ ਤੇ ਨਾ ਹੀ ਇਹ ਨਾਟਕਕਾਰ ਦੀ ਪ੍ਰਾਪਤੀ ਹੈ ਪਰ ਲਘੂ ਨਾਟਕਾਂ ਵਿਚ ਇਹ ਇਕ ਸੁਚੱਜਾ ਜਤਨ ਹੈ। ਕਿਤੇ ਕਿਤੇ ਗਲਪੀ ਅੰਸ਼ਾਂ ਨੇ ਨਾਟਕੀਅਤਾ ਨੂੰ ਤਰੇੜਿਆ ਵੀ ਹੈ ਅਤੇ ਤਨਾਓ ਦੇ ਰਸਤੇ ਵਿਚ ਰੁਕਾਵਟ ਵੀ ਪਾਈ ਹੈ। ਫਿਰ ਵੀ ਦੋ ਨਾਟਕ 'ਏਧਰ ਓਧਰ ਕਿਥੋਂ ਤਕ' ਅਤੇ 'ਪਾਗਲਖਾਨਾ' ਪਾਠਕਾਂ/ਦਰਸ਼ਕਾਂ ਦਾ ਵਧੇਰੇ ਧਿਆਨ ਖਿਚਣ ਅਤੇ ਆਕ੍ਰਸ਼ਕ ਕਰਨ ਦੇ ਸਮਰੱਥ ਹਨ।

**ਚੜ੍ਹਦੀ ਕਲਾ ਤੇ ਹੋਰ ਨਾਟਕ**/ਸੁਤੰਤਰ ਗਿਆਨੀ/ਸੁਪਨਦੀਪ ਪ੍ਰਕਾਸ਼ਨ, ਨਵੀਂ ਦਿੱਲੀ/ 1987/ ਮੁੱਲ : ਤੀਹ ਰੁਪਏ/**ਰੀਵਿਊਕਾਰ: ਪਾਲੀ ਭੁਪਿੰਦਰ**

'ਚੜ੍ਹਦੀ ਕਲਾ ਤੇ ਹੋਰ ਨਾਟਕ' ਪੁਸਤਕ ਵਿਚ ਸੁਤੰਤਰ ਗਿਆਨੀ ਨੇ ਚਾਰ ਨਾਟ-ਕ੍ਰਿਤਾਂ ਸ਼ਾਮਿਲ ਕੀਤੀਆਂ ਹਨ, ਪਹਿਲੇ ਦੋ ਪੂਰੇ ਨਾਟਕ ਹਨ, ਇਕ ਲਘੂ ਨਾਟਕ ਹੈ ਤੇ ਇੱਕ ਕਾਵਿ-ਨਾਟਿਕਾ। ਇਹ ਚਾਰੇ ਨਾਟ-ਰਚਨਾਵਾਂ ਸਿੱਖ-ਧਰਮ-ਇਤਿਹਾਸ ਨਾਲ ਸੰਬੰਧਤ ਹਨ। ਅਤੇ ਇਨ੍ਹਾਂ ਦਾ ਮੁੱਖ ਆਸ਼ਾ ਗੁਰੂ ਗੋਬਿੰਦ ਸਿੰਘ ਅਤੇ ਉਨ੍ਹਾਂ ਦੇ ਸਾਜੇ ਖਾਲਸੇ ਦੀ ਉਸਤਤਿ ਕਰਨਾ ਹੈ, ਜਿਸ ਮੰਤਵ ਲਈ ਉਸਨੇ ਇਤਿਹਾਸਕ ਘਟਨਾਵਾਂ (ਜਿਨ੍ਹਾਂ ਨੂੰ ਉਹ



ਬਾਬਾਨੀਆਂ ਕਹਾਣੀਆਂ ਆਖਦਾ ਹੈ) ਦਾ ਉੱਕਾ-ਪੁੱਕਾ ਨਾਟਕੀਕਰਣ ਕੀਤਾ ਹੈ। ਸਿਵਾਏ ਪਹਿਲੇ ਨਾਟਕ ਦੇ ਬਾਕੀ ਰਚਨਾਵਾਂ ਤਾਂ ਸਾਧਾਰਣ ਗੱਲ ਬਾਤ ਹੀ ਜਾਪਦੀਆਂ ਹਨ, ਜਿਨ੍ਹਾਂ ਦੀ ਸਿਰਜਣ-ਪ੍ਰਕਿਰਿਆ ਵਿਚ ਨਾ ਤਾਂ ਕਾਰਜ ਹੈ, ਨਾ ਸੋਚ ਤੇ ਨਾ ਇਤਿਹਾਸਕ ਵਿਸ਼ਲੇਸ਼ਣ, ਸਿਰਫ ਵਰਨਣ ਹੈ ਤੇ ਭਾਵੁਕਤਾ।

ਇਤਿਹਾਸ ਨੂੰ ਸਾਹਿੱਤ ਵਿਚ ਦੋ ਤਰ੍ਹਾਂ ਨਾਲ ਲਿਆ ਜਾਂਦਾ ਹੈ : ਇੱਕ ਹੈ ਇਤਿਹਾਸ ਦੀ ਵਿਆਖਿਆ। ਇਸ ਵਿਚ ਸਿਰਫ ਇਤਿਹਾਸਕ ਘਟਨਾਵਾਂ ਨੂੰ ਪੇਸ਼ ਹੀ ਕੀਤਾ ਜਾਂਦਾ ਹੈ ਤੇ ਦੂਜਾ ਹੈ, ਇਤਿਹਾਸ ਦੀ ਪੁਨਰ-ਸਿਰਜਣਾ। ਇਸ ਪੱਖ ਨੂੰ ਵਧੇਰੇ ਮਹੱਤਵਪੂਰਣ ਮੰਨਿਆ ਜਾਂਦਾ ਹੈ, ਕਿਉਂਕਿ ਇਸ ਵਿਚ ਇਤਿਹਾਸਕ ਘਟਨਾਵਾਂ ਜਾਂ ਤੱਥਾਂ ਨੂੰ ਨਵੇਂ ਸੰਦਰਭ 'ਚ ਪੇਸ਼ ਕਰਕੇ, ਇਸ 'ਚੋਂ ਨਵੇਂ ਅਰਥ ਕੱਢੇ ਜਾਂਦੇ ਹਨ, ਤਾਂ ਕਿ ਵਰਤਮਾਨ ਵਿਚ ਕਿਸੇ ਧੁੰਦੂਕਾਰ ਦੀ ਸਥਿਤੀ 'ਚ ਕੋਈ ਨਵੀਂ ਸੇਧ-ਦਿਸ਼ਾ ਹਾਸਿਲ ਕੀਤੀ ਜਾ ਸਕੇ ਪਰ ਇਨ੍ਹਾਂ ਚਾਰੇ ਕ੍ਰਿਤਾਂ 'ਚ ਸਿਰਫ ਸਿੱਖ ਇਤਿਹਾਸ ਦਾ ਨਾਟਕੀ ਵਰਨਣ ਹੈ ਅਤੇ ਵਰਨਣ ਵੀ ਅਜਿਹਾ ਕਿ ਧਾਰਮਿਕ ਸ਼ਰਧਾ 'ਚ ਵਹਿ ਕੇ ਇਸ ਦੀ ਮੰਚ-ਸਾਰਥਿਕਤਾ ਵੀ ਲਾਂਭੇ ਤੱਖੀ ਗਈ ਹੈ। ਪਹਿਲਾ ਨਾਟਕ 'ਆਪੇ ਗੁਰ-ਚੇਲਾ', ਜ਼ਰੂਰ ਕੁਝ ਕੁ ਟੱਕਰ ਦੀ ਹੋਂਦ ਕਾਰਣ ਮੰਚ ਤੇ ਦਰਸ਼ਕਾਂ ਨੂੰ ਬੰਨ੍ਹ ਕੇ ਬਿਠਾਲ ਸਕਦਾ ਹੈ।

ਇਸ ਵਿਚ ਚਾਲੀ ਮੁਕਤਿਆਂ ਦੀ ਘਟਨਾ ਨੂੰ ਇਕ ਨਵੇਂ ਕੋਣ ਤੋਂ ਪਕੜਨ ਦਾ ਸਫਲ ਉਪਰਾਲਾ ਹੈ... 'ਬੇਦਾਵਾ ਲਿਖ ਆਇਆਂ ਨੂੰ' ਘਰ ਦੀਆਂ ਧੀਆਂ ਭੈਣਾਂ ਵੱਲੋਂ ਝਾੜ ਮਿਲਣੀ.. ਇਕ ਅਜਿਹੇ ਘਰ ਦਾ ਦ੍ਰਿਸ਼ ਬੜੀ ਬਾਰੀਕੀ ਨਾਲ ਸਾਕਾਰ ਕੀਤਾ ਗਿਆ ਹੈ ਜਿੱਥੋਂ ਤੇ ਮਰਦ ਗੁਰੂ ਜੀ ਲਈ ਸਿਰ ਵਾਰਨ ਜਾਂਦੇ ਹਨ (ਪਹਿਲਾ ਐਕਟ), ਫਿਰ ਜੰਗ ਬਾਰੇ ਜਾਣਨ ਦੀ ਤੀਬਰ ਉਤਸੁਕਤਾ ਹੈ (ਦੂਜਾ ਐਕਟ) ਤੇ ਪਿੱਠ ਦੇ ਕੇ ਆਇਆਂ ਨਾਲ ਤ੍ਰੀਮਤਾਂ ਦੀ ਟੱਕਰ ਹੈ...(ਤੀਜਾ ਐਕਟ)...ਭਾਗੋ ਤੇ ਸੁੰਦਰੀ ਦੇ ਜਾਨਦਾਰ ਪਾਤਰ, ਗੁਰੂ ਪ੍ਰੇਮ 'ਚ ਰੱਤੀ ਧਾਰਮਿਕ ਸ਼ਬਦਾਵਲੀ, ਚੁਸਤ ਫਿਕਰੇ, ਸਥਿਤੀ ਉਪਰ ਪੂਰੀ ਤਰ੍ਹਾਂ ਪਕੜ ਬਣਾਈ ਰਖਦੇ ਹਨ... ਭਾਵੇਂ ਕਾਰਜ ਦੀ ਇਸ ਨਾਟਕ 'ਚ ਅਣਹੋਂਦ ਹੈ, ਫਿਰ ਵੀ ਨਾਟਕੀ ਵਾਰਤਾਲਾਪ ਕਿਧਰੇ ਵੀ ਨਾਟਕ ਦੀ ਤੋਰ ਨੂੰ ਮਰਨ ਨਹੀਂ ਦਿੰਦਾ। ਦੂਜਾ ਨਾਟਕ 'ਚੜ੍ਹਦੀ ਕਲਾ' ਤਾਂ ਨਿਰਾ ਸਿੱਖ-ਇਤਿਹਾਸ ਹੈ, ਜਿਸ ਵਿਚ ਸੇਖੋਂ ਦੇ 'ਬਾਬਾ ਬੋਹੜ' ਵਾਂਗੂ ਕੁਤਬ ਦੀ ਲਾਠ ਤਿੰਨ ਐਕਟਾਂ 'ਚ ਕ੍ਰਮਵਾਰ ਸੱਤਵੀਂ ਪਾਤਸ਼ਾਹੀ ਤੱਕ ਅੱਠਵੀਂ ਪਾਤਸ਼ਾਹੀ ਤੱਕ ਤੇ ਬਾਬਾ ਬੰਦਾ ਬਹਾਦਰ ਤੱਕ ਦਾ ਇਤਿਹਾਸ ਬੋਲ ਕੇ ਸੁਣਾਉਂਦੀ ਹੈ। ਭਾਵੇਂ ਕੁਝ ਘਟਨਾਵਾਂ ਦਾ ਨਾਟਕੀਕਰਨ ਵੀ ਹੋਇਆ ਹੈ, ਪਰ ਕੁਲ ਮਿਲਾ ਕੇ ਇਹ ਇਕ ਗੱਲਬਾਤ ਹੀ ਹੈ ਤੇ ਵਰਨਣ ਹੀ ਹੈ। ਤੀਜਾ ਲਘੂ ਨਾਟਕ' ਭਾਈ ਕਨ੍ਹਈਆ' ਭਾਈ ਕਨ੍ਹਈਆ ਦੀ ਸਾਖੀ ਦਾ ਨਾਟਕੀਕਰਣ ਹੈ। ਗੁਰੂ ਜੀ ਦਾ ਕਰੈਕਟਰ ਨਾ ਪੇਸ਼ ਕਰ ਸੱਕਣ ਦੀ ਮਜਬੂਰੀ ਕਾਰਣ ਘਟਨਾਵਾਂ (ਲੜਾਈ, ਗੁਰੂ ਜੀ ਦੇ ਦਰਬਾਰ 'ਚ ਭਾਈ ਸਾਹਿਬ ਦੀ ਪੇਸ਼ੀ) ਬਾਰੇ ਸੂਚਨਾਵਾਂ ਦਿੱਤੀਆਂ ਗਈਆਂ ਹਨ ਜਿਸ ਨਾਲ ਨਾਟਕ 'ਕਾਰਜ-ਵਿਹੂਣਾ' ਹੈ-ਕੋਈ ਪ੍ਰਭਾਵ ਨਹੀਂ ਛੱਡ ਸਕਦਾ। ਆਖਰੀ ਰਚਨਾ 'ਸਰਹੰਦ ਦੀ ਦੀਵਾਰ' 'ਕਾਵਿ-ਨਾਟਿਕਾ ਹੈ (ਜਿਸ ਨੂੰ ਲੇਖਕ ਇਕਾਂਗੀ

ਵੀ ਆਖਦਾ ਹੈ) ਇਸ ਵਿਚ ਕੁਝ ਬੱਚਿਆਂ ਅੱਗੇ ਸਰਹੰਦ ਦੀ ਦੀਵਾਰ ਆਪਣੇ ਨਿਰਦੋਸ਼ ਹੋਣ ਦੀ ਦੁਹਾਈ ਦਿੰਦੀ ਹੈ ਤੇ ਬੱਸ।

ਜ਼ਾਹਿਰਾ ਤੌਰ ਤੇ ਇਹ ਨਾਟ-ਰਚਨਾਵਾਂ ਗੁਰੂ-ਘਰ ਦੇ ਸ਼ਰਧਾਲੂ ਦੀਆਂ ਲਿਖੀਆਂ ਪ੍ਰਸ਼ੰਸਾਤਮਕ ਰਚਨਾਵਾਂ ਹਨ। ਗੁਰੂ ਵਡਿਆਈ 'ਚ ਰਸੇ ਲੇਖਕ ਲਈ ਮੁਸਲਮਾਨ ਤੇ ਹਿੰਦੂ ਸਾਰੇ ਦੋਸ਼ੀ ਹਨ।...ਇਹ ਸਾਰੇ ਹੀ ਅਜਿਹੇ ਹਨ, ਜਿਸ ਥਾਲੀ ਵਿਚ ਖਾਂਦੇ ਹਨ ਉਸ ਵਿਚ ਹੀ ਛੇਕ ਕਰਦੇ ਹਨ। ਸਿਵਾਇ ਪਹਿਲੇ ਨਾਟਕ ਦੇ, ਸਾਰਿਆਂ ਦਾ ਮੰਚ-ਪੱਖ ਕੁਝ ਕਮਜ਼ੋਰ ਹੈ। ਅਨੇਕ ਵਾਰ ਸੁਣੀਆਂ ਕਹਾਣੀਆਂ ਨੂੰ, ਦੁਬਾਰਾ ਸੁਣਨ ਜਾਂ ਦੇਖਣ ਵਾਲਾ ਦਰਸ਼ਕ ਸ਼ਰਧਾ ਭਾਵ ਵਿਚ ਹੀ ਮਾਣ ਸਕਦਾ ਹੈ।

0



1. ਪਰਾਈ ਕੁੱਖ 2. ਸੱਤ ਲਘੂ ਨਾਟਕ
3. ਰਾਣੀ ਕੋਕਲਾਂ
4. ਮੰਜ਼ਿਲ ਅਜੇ ਵੀ ਦੂਰ ਹੈ 5. ਹੋਲੀ

## ਪਰਾਈ ਕੁੱਖ

ਪੰਜਾਬੀ ਅਕੈਡਮੀ ਦਿੱਲੀ ਦੀ ਮਾਇਕ ਸਹਾਇਤਾ ਨਾਲ ਪ੍ਰਯੋਗ ਥੀਏਟਰ ਮੰਡਲੀ ਨੇ ਜਨਵਰੀ 17, 18 ਤੇ 19 ਨੂੰ 'ਪਰਾਈ ਕੁੱਖ' ਦੇ ਤਿੰਨ ਸ਼ੋਅ ਸ੍ਰੀ ਰਾਮ ਸੈਂਟਰ ਦਿੱਲੀ ਵਿਚ ਦਿੱਤੇ। ਦਿੱਲੀ ਦੀ ਰੰਗ ਮੰਚ ਨੂੰ ਪ੍ਰਾਪਤ ਤਕਨੀਕੀ ਵਸੀਲਿਆਂ ਦੀ ਭਰਪੂਰ ਤੇ ਸੁਘੜ ਵਰਤੋਂ ਕਰਦਿਆਂ, ਹਦਾਇਤਕਾਰ ਰੈਣਾ ਨੇ ਕਈ ਪੱਖਾਂ ਤੋਂ ਮਾਅਰਕੇ ਵਾਲਾ ਕੰਮ ਕਰਕੇ ਦਿਖਾਇਆ। ਕਪੜਿਆਂਦੀ ਦਿੱਖ ਤੇ ਫਬਤ, ਸਮੇਂ, ਸਥਾਨ ਤੇ ਪਾਤਰਾਂ ਅਨੁਕੂਲ ਸੀ। ਰੋਸ਼ਨੀ ਦੀ ਏਨੀ ਕਲਾਮਈ ਵਰਤੋਂ ਕਿ ਇਸ ਦੇ ਜਗਣ-ਬੁਝਣ ਦੇ ਅਹਿਸਾਸ ਦੀ ਲਗਪਗ ਅਣਹੋਂਦ ਸੀ। ਰੰਗਮੰਚੀ ਸਥਾਨ ਦੀ ਪੂਰੀ ਪੂਰੀ ਨਾਟਕੀ ਵਰਤੋਂ ਹੋਈ। ਨਾਟਕ ਦਾ ਹਰ ਦ੍ਰਿਸ਼ ਇਕ ਧਿਆਨ ਨਾਲ ਰਚਿਆ ਚਿੱਤਰ ਸੀ ਜਿਸ ਵਿਚ ਵਖ ਵਖ ਅਦਾਕਾਰਾਂ ਦੇ ਹਾਵਭਾਵ ਤੇ ਹਰਕਤਾਂ ਬਹੁਤ ਵਾਰੀ ਸ਼ਿਲਪ ਕਲਾ ਦੇ ਗੁਣਾਂ ਵਾਲੀਆਂ ਲਗਣ ਲਗਦੀਆਂ ਸਨ।

ਗਾਇਕ ਮੰਡਲੀ ਦਾ ਬੜ੍ਹਾ ਰੰਗਮੰਚ ਤੋਂ ਅਗਾਂਹ ਵਧਵਾਂ ਸੀ। ਗਾਇਕ ਸੰਗੀਤ ਦੀ ਵਰਤੋਂ ਕਰਦੇ, ਸੂਤਰਧਾਰ ਦਾ ਕੰਮ ਕਰਦੇ, ਵੱਖ ਵੱਖ ਦ੍ਰਿਸ਼ਾਂ ਨੂੰ ਆਪ ਵਿਚ ਸੀਊਣ ਦੀ ਕਾਰਵਾਈ ਕਰਦੇ ਹੋਏ, ਆਪਣੇ ਵਧਵੇਂ ਬੜ੍ਹੇ ਉਪਰ ਬੈਠੇ ਰੰਗਮੰਚ ਅਤੇ ਦਰਸ਼ਕਾਂ ਵਿਚਾਲੇ ਪੁਲ ਬਣ ਗਏ।



ਗਾਉਣ ਵਾਲਿਆਂ ਵਿਚ ਮੁੱਖ ਆਵਾਜ਼ ਮਦਨ ਗੋਪਾਲ (ਮੰਟੂ) ਦੀ ਸੀ। ਮਦਨ ਗੋਪਾਲ ਆਪੂੰ-ਸਿਖਿਆ ਗਵੱਈਆ ਹੈ। ਉਸ ਦੀ ਇਹੋ ਸੀਮਾ ਇਸ ਨਾਟਕ ਦੀ ਵੱਡੀ ਤਾਕਤ ਬਣ ਗਈ। ਬਹੁਤੀ ਵਾਰੀਂ ਮਾਂਜੇ ਹੋਏ ਗਾਇਕ ਨਾਟਕ ਵਿਚ ਗਾਉਂਦੇ ਹੋਏ ਆਪਣੇ ਗਾਣੇ ਵਿਚ ਹੀ ਮਗਨ ਹੋ ਜਾਂਦੇ ਹਨ ਅਤੇ ਆਪਣੀ ਗਾਇਕੀ ਅਤੇ ਗਲੇ ਦੀ ਤਿਆਰੀ ਦਿਖਾਉਣ ਵਿਚ ਪੈ ਜਾਂਦੇ ਹਨ। ਇਸ ਨਾਲ ਨਾਟਕ ਟੁੱਟਦਾ ਹੈ।

ਮਦਨ ਗੋਪਾਲ ਕੇਵਲ ਨਾਟਕ ਦੇ ਨਾਟਕੀ ਹਿਤਾਂ ਖਾਤਰ ਗਾ ਰਿਹਾ ਸੀ। ਪੰਜਾਬੀ ਲੋਕ ਗਾਇਕੀ ਦੇ ਵੱਖ ਵੱਖ ਰੂਪਾਂ ਨੂੰ ਉਸ ਨੇ ਪੂਰੀ ਰੂਹ ਨਾਲ ਗਾਇਆ। ਉਸਦੇ ਗਾਉਣ ਵਿਚ ਸ਼ਿਦਤ ਸੀ ਤੇ ਸਿਰੜ ਸੀ। ਉਹਦਾ ਬੈਠਣ ਦਾ ਅੰਦਾਜ਼, ਉਹਦਾ ਉਠਾਉ, ਉਸਦੀ ਬੋਲਚਾਲ ਦੀ ਲੋਅ ਅਤੇ ਇਸ ਦੀ ਕੱਸ, ਉਹਦਾ ਦਰਸ਼ਕਾਂ ਨੂੰ ਸੰਬੋਧਨ ਕਰਨਾ ਤੇ ਫੇਰ ਖੱਬੇ ਹੱਥ ਵੱਲ ਸਿਰ ਨੂੰ ਝਟਕਾ ਦੇ ਕੇ, ਹੱਥ ਦੇ ਇਸ਼ਾਰੇ ਨਾਲ ਦਰਸ਼ਕਾਂ ਨੂੰ ਨਾਟਕੀ ਕਾਰਜ ਨਾਲ ਜੋੜ ਦੇਣਾ ਇਸ ਨਾਟਕ ਦੇ ਅਰਥ-ਸਿਰਜਣ ਅਤੇ ਪ੍ਰਭਾਵ-ਘੜਨ ਹਿਤ ਪੂਰੀ ਤਰ੍ਹਾਂ ਸਮਰਪਣ ਹੋਣ ਦਾ ਨਮੂਨਾ ਸੀ। ਉਹਦੇ ਨਾਲ ਬੈਠਾ ਮਨਜੀਤ ਬਾਵਾ ਹੌਲੀ ਹੌਲੀ ਗੁਣ ਗੁਣਾਉਂਦਾ ਜਿਵੇਂ ਇਕ ਉਸਤਾਦ ਵਾਂਗੂ ਉਸਦੀ ਪ੍ਰਮਾਣੀਕਤਾ ਨੂੰ ਪ੍ਰਪੱਕ ਕਰ ਰਿਹਾ ਸੀ। ਏਨੀ ਸੁਹਣੀ ਤਰ੍ਹਾਂ ਇਸ ਕੋਰਸ ਨੇ ਆਪਣੀ ਕਿਰਿਆ ਕੀਤੀ ਕਿ ਤਿੰਨ ਵਾਰੀ ਵੇਖਣ ਤੋਂ ਬਾਅਦ ਵੀ ਗੀਤ ਅਤੇ ਗਾਇਕੀ ਨਹੀਂ ਬਲਕਿ ਨਾਟਕੀ ਦ੍ਰਿਸ਼ ਹੀ ਜ਼ਿਹਨ ਵਿਚ ਟੰਗੇ ਰਹੇ। ਨਾਟਕ ਘੜਨਾ ਤੇ ਫੇਰ ਉਸ ਨੂੰ ਤੋੜ ਦੇਣਾ, ਫੇਰ ਘੜਨਾ ਤੇ ਫੇਰ ਤੋੜ ਦੇਣ ਵਾਲੀ ਇਸ ਨਾਟਕ ਦੀ ਪੇਸ਼-ਵਿਧੀ ਵਿਚ ਇਸ ਗਾਇਕ-ਮੰਡਲੀ ਦਾ ਵੱਡਾ ਹਿੱਸਾ ਸੀ। ਉਨ੍ਹਾਂ ਨੇ ਹੀ ਇਸ ਨਾਟਕ ਨੂੰ ਇਕ ਦਲੀਲ ਦੇ ਤੌਰ ਤੇ ਪੇਸ਼ ਹੋਣ ਵਿਚ ਮਦਦ ਕੀਤੀ, ਇਸਦੇ ਜਜ਼ਬਾਤੀ ਹਿਸਿਆਂ ਨੂੰ ਤਿੱਖਾ ਕੀਤਾ ਪਰ ਇਸ ਨੂੰ ਭਾਵੁਕ, ਅਸ਼ਲੀਲ ਜਾਂ ਹਾਸੋਹੀਣਾ ਹੋਣ ਤੋਂ ਠੱਲ੍ਹ ਪਾਈ।

ਐਮ ਕੇ ਰੈਣਾ ਦੀ ਹਦਾਇਤਕਾਰੀ ਵਿਚ ਨਾਟਕ ਨੂੰ ਚਲਚਿਤ੍ਰ ਕਿਰਿਆ ਤੋਂ ਹਟਾ ਕੇ ਖੜੇ ਚਿਤ੍ਰ ਰੂਪ ਵਿਚ ਦਿਖਾਉਣਾ ਵੱਡਾ ਮੁੱਦਾ ਸੀ। ਇਸ ਲਈ ਹਰ ਇਕ ਦ੍ਰਿਸ਼ ਦੀ ਤੋਰ ਵਖਰੀ ਤੇ ਉਹਦੀ ਸੁਰ ਅਲਹਿਦਾ ਸੀ। ਹਰ ਦ੍ਰਿਸ਼ ਨੂੰ ਬੜੇ ਪੀਡੇ ਢੰਗ ਨਾਲ ਘੜਿਆ ਜਾਣਾ ਤੇ ਫੇਰ ਉਸ ਨੂੰ ਮੁੜ ਤੋੜ ਕੇ ਇਕ ਇਕਾਈ ਵਿਚ ਪੇਸ਼ ਕਰਨਾ, ਅਤੇ ਇੰਜ ਦਰਸ਼ਕਾਂ ਤੇ ਨਾਟਕ ਨੂੰ ਵਿੱਥ ਤੇ ਰੱਖਣਾ ਅਤੇ ਉਨ੍ਹਾਂ ਨੂੰ ਇਹ ਯਾਦ ਕਰਵਾਈ ਰੱਖਣਾ ਕਿ ਉਹ ਨਾਟਕ ਵੇਖ ਰਹੇ ਹਨ। ਨਾਟਕ ਨੂੰ ਯਥਾਰਥਵਾਦੀ ਭੂਲ ਭੁਲੱਈਆ ਬਣਾਉਣ ਦੀ ਲੋੜ ਤੋਂ ਮੁਕਤ ਕਰਕੇ ਨਾਟਕ ਰਾਹੀਂ ਸਮਾਜਕ, ਰਾਜਨੀਤਕ, ਆਰਥਿਕ ਤੌਰ ਤੇ ਸਾਰਥਿਕ ਸੂਝ ਉਸਾਰਨ, ਇਸ ਨਾਟਕ ਦੇ ਮੁੱਖ ਬਰੈਖ਼ਤੀ ਮੰਤਵ ਅਤੇ ਵਸੀਲੇ ਸਨ।

ਦਿੱਲੀ ਦੀਆਂ ਨਾਟਕ ਮੰਡਲੀਆਂ ਨੂੰ ਪੰਜਾਬੀ ਨਾਟਕ ਪੇਸ਼ ਕਰਦਿਆਂ ਇਕ ਵੱਡੀ ਔਕੜ, ਪੰਜਾਬੀ ਬੋਲੀ ਦਾ ਲਹਿਜਾ ਅਤੇ ਉਚਾਰਣ ਬਰਕਰਾਰ ਰੱਖਣ ਦੀ ਵੀ ਆਉਂਦੀ ਹੈ। ਦਿੱਲੀ ਵਿਚ ਵਧੀਆ ਤੇ ਸਹੀ ਠੁੱਕ ਵਾਲੀ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ ਤਾਂ ਬਹੁਤ ਹੈ ਪਰ ਇਨ੍ਹਾਂ ਵਿਚੋਂ ਅਦਾਕਾਰੀ ਵਲ ਜ਼ਿਆਦਾ ਨਹੀਂ ਅਹੁਰੇ ਤੇ ਨਾ ਹੀ ਇਨ੍ਹਾਂ ਨੇ ਖਾਸ, ਗੰਭੀਰ ਪੰਜਾਬੀ ਨਾਟ-ਟੋਲੇ ਬਣਾਏ ਹਨ। ਇਸ ਲਈ ਜਦੋਂ ਕੋਈ ਪੰਜਾਬੀ

ਨਾਟਕ ਪੇਸ਼ ਹੁੰਦਾ ਹੈ ਤਾਂ ਦਿੱਲੀ ਦੇ ਦਰਸ਼ਕ ਅਦਾਕਾਰਾਂ ਦੀ ਝੂਠੀ ਪੰਜਾਬੀ ਬੋਲ ਚਾਲ ਨੂੰ ਮਾਫ ਕਰਨ ਵਿਚ ਜ਼ਿਆਦਾ ਨਹੀਂ ਔਖੇ ਹੁੰਦੇ। ਪੰਜਾਬ ਦੇ ਦਰਸ਼ਕ ਸ਼ਾਇਦ ਇਸ ਤਰੁਟੀ ਨੂੰ ਸਹਿਜੇ ਨਹੀਂ ਪਚਾਉਂਦੇ।

ਐਮ. ਕੇ. ਰੈਣਾ ਨੇ ਇਸ ਵੱਡੀ ਔਕੜ ਨੂੰ ਸਿੱਝਣ ਦਾ ਵੀ ਕੁਝ ਹੱਦ ਤੀਕ ਸਫਲ ਜਤਨ ਕੀਤਾ। ਉਸਨੇ ਰੋਲ ਵੰਡਦੇ ਹੋਏ ਉਚੇ ਤਬਕੇ-ਰਾਜਾ, ਰਾਣੀ, ਅਹਿਲਕਾਰ ਅਮੀਰ-ਦੇ ਕਿਰਦਾਰ ਉਨ੍ਹਾਂ ਅਦਾਕਾਰਾਂ ਨੂੰ ਦਿੱਤੇ ਜਿਹੜੇ ਪੰਜਾਬੀ ਬੋਲ ਚਾਲ ਦੀ ਰਵਾਨਗੀ ਅਤ ਲੈਅ ਨਾਲ ਓਪਰੇ ਸਨ। ਆਮ ਜਨਤਾ—ਕਿਸਾਨ, ਕਾਮੇ, ਲੋਕ—ਦ ਕਿਰਦਾਰਾਂ ਨੂੰ ਨਿਬਾਹੁਣ ਵਾਲੇ ਅਦਾਕਾਰ ਇਸ ਬੋਲੀ ਦੇ ਠੁਕ ਤੇ ਲੈਅ ਦ ਜ਼ਿਆਦਾ ਨੇੜੇ ਦੇ ਭਾਈਵਾਲ ਸਨ। ਇਉਂ ਉਸ ਨੇ ਨਾਟਕ ਵਿਚ ਸ਼ਹਿਰੀ, ਉੱਚ ਸ਼੍ਰੇਣੀ, ਮਾਇਆਧਾਰੀ ਵਰਗ ਦ ਲੋਕਾਂ ਉਪਰ ਇਕ ਨਾਟਕੀ ਵਿਅੰਗ ਦੇ ਮਾਰਿਆ ਕਿ "ਵੇਖੋ ਇਹ ਲੋਗ ਲੋਕਾਂ ਤੋਂ ਕਿਵੇਂ ਟੁੱਟੇ ਹੋਏ ਨੇ, ਇਨਾਂ ਦੀ ਬੋਲੀ ਕਿੰਨੀ ਬਨਾਵਟੀ ਹੈ। ਇਨ੍ਹਾਂ ਤੋਂ ਕਦੀ ਸਮਾਜਕ ਆਰਥਕ ਨਿਆਂ ਦੀ ਆਸ ਰੱਖਣਾ ਬੇਮਾਇਨਾ ਹੈ। ਇਹਨਾਂ ਨੂੰ ਭੰਨਿਆ ਹੀ ਚੰਗਾ।"

ਇਸ ਨਾਟਕ ਦੇ ਪਹਿਲੇ ਹਿੱਸੇ ਦੀ ਸਕਰਿਪਟ ਤਾਂ ਲਗਪਗ ਉਹੀ ਹੈ ਜੋ ਦਹਾਕੇ ਪਹਿਲਾਂ ਅਮਿਤੋਜ ਨੇ ਤਿਆਰ ਕੀਤੀ ਸੀ ਪਰ ਦੂਸਰੇ ਹਿੱਸੇ ਨੂੰ ਮਦਨ ਗੁਪਾਲ ਤੇ ਰੈਣਾ ਨੇ ਨਵੇਂ ਸਿਰਿਉਂ ਸਿਰਜਿਆ ਹੈ। ਪਹਿਲਾ ਹਿੱਸਾ ਨਾਟਕੀ ਖੇਡ ਘੜਦਾ ਹੈ, ਦੂਸਰਾ ਹਿੱਸਾ ਇਸ ਵਿਚ ਸਾਡੇ ਅਜੋਕੇ ਸਮੇਂ ਦੇ ਅਨੁਕੂਲ ਅਰਥ ਭਰ ਕੇ ਨਾਟਕ ਨੂੰ ਸਾਰਥਕ ਬਣਾਉਂਦਾ ਹੈ।

ਇਸ ਨਾਟਕ ਦੀ ਸਭ ਤੋਂ ਵੱਡੀ ਪ੍ਰਾਪਤੀ ਇਹ ਹੈ ਕਿ ਬਰੈਖ਼ਤ ਦੇ ਨਾਟਕ 'ਕਾਕੇ-ਸ਼ੀਅਨ ਚਾਕ ਸਰਕਲ' ਨੂੰ ਇਸ ਤਰ੍ਹਾਂ ਪੰਜਾਬੀ ਰੂਪ ਦਿੱਤਾ ਹੈ ਕਿ ਕਿਧਰੇ ਵੀ ਕੋਈ ਬਿਗਾਨਾਪਨ ਨਹੀਂ ਅਖਰਦਾ। ਕਹਾਣੀ ਦਾ ਸਾਂਚਾ ਬਰੈਖ਼ਤ ਵਾਲਾ, ਵਿਧੀਆਂ ਸਭ ਬਰੈਖ਼ਤ ਵਾਲੀਆਂ ਪਰ ਸਭਿਆਚਾਰਕ ਪ੍ਰਸੰਗ ਇੰਨ ਬਿੰਨ ਪੰਜਾਬੀ, ਸੰਵੇਦਨਾ ਪੂਰੀ ਤਰ੍ਹਾਂ ਪੰਜਾਬੀ। ਅਤੇ ਇਸ ਸਭ ਵਿਚ ਪੰਜਾਬੀ ਬੋਲੀ ਦਾ ਉੱਚਾ ਸੁਰ, ਪੰਜਾਬੀ ਜੀਵਨ ਦੀ ਤੜਕ ਭੜਕ, ਪੰਜਾਬੀ ਲੋਕਾਂ ਵਿਚ ਮਿੱਟੀ ਦੀ ਮਹਿਕ ਤੇ ਪੰਜਾਬੀ ਲੋਕ ਸੰਗੀਤ ਦੀ ਸੁਘੜ ਵਰਤੋਂ ਅਹਿਮ ਤੱਥ ਬਣੇ। [ਬ. ਸ. ਰ.]

## ਸੱਤ ਲਘੂ ਨਾਟਕ

ਸਰਕਾਰੀ ਕਾਲਜ ਮੋਹਾਲੀ ਵਿਚ ਦੋ ਮਾਰਚ ਨੂੰ ਸੱਤ ਨਾਟਕ ਪੇਸ਼ ਕੀਤੇ ਗਏ। ਦਿਨੇ ਗਿਆਰਾਂ ਵਜੇ ਤੋਂ ਸ਼ਾਮ ਦੇ ਪੰਜ ਵਜੇ ਤੀਕ ਇਹ ਨਾਟਕ ਲਗਾਤਾਰ ਇਕ ਤੋਂ ਬਾਅਦ ਇਕ ਸਾਹਮਣੇ ਆਉਂਦੇ ਰਹੇ। ਇਨ੍ਹਾਂ ਨਾਟਕਾਂ ਦਾ, ਸਮੂਹਿਕ ਤੌਰ ਤੇ, ਮਿਆਰ ਏਨਾਂ ਵਧੀਆ ਰਿਹਾ ਕਿ ਕਾਲਜ ਦੇ ਮੁੰਡੇ ਕੁੜੀਆਂ ਕਾਫੀ ਗਿਣਤੀ ਵਿਚ ਤਿੱਖੀ ਧੁੱਪ, ਤੇਜ਼ ਚਲਦੀ ਹਵਾ ਤੇ ਉੱਡਦੀ ਮਿੱਟੀ ਦੇ ਬਾਵਜੂਦ ਵੀ ਟਿਕ ਕੇ ਬੈਠੇ ਰਹੇ।

ਵੱਖ ਵੱਖ ਕਾਲਜਾਂ ਤੋਂ ਆਏ ਇਹ ਨਾਟਕ ਪੂਰੇ ਤੌਰ ਤੇ ਵਿਦਿਆਰਥੀਆਂ ਅਤੇ ਉਨ੍ਹਾਂ ਦੇ ਅਧਿਆਪਕਾਂ ਦੀ ਘਾਲ ਕਮਾਈ ਸਨ। ਸਭ ਤੋਂ ਵੱਡੀ ਗੱਲ ਇਨ੍ਹਾਂ ਸਭ ਨਾਟਕਾਂ ਦੀ ਇਹ ਸੀ ਕਿ ਇਨ੍ਹਾਂ ਵਿਚ ਸਾਡੇ ਜੀਵਨ ਦੇ ਅਜੋਕੇ ਪੇਚੀਦਾ ਮਸਲਿਆਂ ਨਾਲ ਰੂਬਰੂ ਹੋਇਆ ਗਿਆ ਸੀ। ਇਨ੍ਹਾਂ ਨਾਟਕਾਂ ਦਾ ਸਰੋਕਾਰ ਸਾਡੇ ਉਲਝੇ ਹੋਏ ਸਮਾਜਕ, ਆਰਥਕ ਤਾਣੇ ਬਾਣੇ ਨਾਲ ਸੀ, ਅਤੇ ਇਸ ਵਿਚ ਰਾਜਨੀਤਕਾਂ ਦੇ ਕੋਝੇ ਰੋਲ ਨੂੰ ਸਮਝਣ ਅਤੇ ਨੰਗਾ ਕਰਨ ਦਾ ਉਪਰਾਲਾ ਸੀ। ਜਿਸ ਸ਼ਿਦਤ ਅਤੇ ਬੇਬਾਕੀ ਨਾਲ ਇਨ੍ਹਾਂ ਨਾਟਕਾਂ ਦੇ ਨੌਜਵਾਨ ਕਲਾਕਾਰਾਂ ਨੇ ਫਿਰਕਾਪ੍ਰਸਤੀ, ਬੇਰੁਜ਼ਗਾਰੀ, ਔਰਤ ਨਾਲ ਹੁੰਦੇ ਜ਼ੁਲਮ, ਟੁਟਦੇ ਇਨਸਾਨੀ ਮਿਆਰਾਂ, ਕਾਮੇ ਮਜ਼ਦੂਰਾਂ ਦੇ ਸ਼ੋਸ਼ਣ ਆਦਿਕ ਦੀ ਗੱਲ ਕੀਤੀ ਉਹ ਇਨ੍ਹਾਂ ਨੌਜਵਾਨ ਵਿਦਿਆਰਥੀਆਂ ਦੀ ਆਪਣੀ, ਅਤੇ ਵੇਖਣ ਵਾਲੇ ਵਿਦਿਆਰਥੀਆਂ ਦੀ, ਵਿਦਿਆ-ਸਿਖਿਆ ਦੀ ਜਿਵੇਂ ਇਕ ਵੱਡੀ ਲੋੜ ਤੇ ਪ੍ਰਾਪਤੀ ਦਾ ਇਜ਼ਿਹਾਰ ਹੋ ਰਿਹਾ ਸੀ। ਨਾਟਕ ਕੇਵਲ ਮਨੋਰੰਜਨ ਨਾ ਹੋ ਕੇ ਸਗੋਂ ਸਮਾਜਕ ਸੂਝ ਨਿਖਾਰਨ, ਉਸਾਰਨ ਦਾ ਜ਼ਰੀਆ ਹੈ—ਇਸ ਗਲ ਦੀ ਪ੍ਰੋੜਤਾ ਇਸ ਨਾਟ-ਮੇਲੇ ਨੇ ਭਰਪੂਰ ਕੀਤੀ।

ਇਕ ਹੋਰ ਗਲ ਜੋ ਇਸ ਨਾਟਕ ਸਮਾਰੋਹ ਨੇ ਸਿੱਧ ਕੀਤੀ ਉਹ ਇਹ ਕਿ ਨਾਟਕ ਖੁਲ੍ਹੀ ਸਟੇਜ ਉਪਰ, ਬਗੈਰ ਪਰਦਿਆਂ ਦੇ ਝੰਜਟ ਦੇ ਅਤੇ ਬਗੈਰ ਰੋਸ਼ਨੀਆਂ ਦੀ ਮਦਦ ਦੇ ਵੀ ਪੂਰੀ ਮਰਿਆਦਾ ਨਾਲ ਕੀਤਾ ਜਾ ਸਕਦਾ ਹੈ। ਲੋੜ ਨਾਟਕ ਵਿਚ ਕੰਮ ਕਰ ਰਹੇ ਅਦਾਕਾਰਾਂ ਦੀ ਪ੍ਰਤੀਬੱਧਤਾ ਦੀ ਹੈ, ਅਤੇ ਨਾਟਕ ਦੀ ਥੀਮਕ ਸਾਰਥਕਤਾ ਦੀ ਹੈ। ਦਰਸ਼ਕ ਆਪ ਮੁਹਾਰੇ ਇਸ ਨਾਲ ਜੁੜ ਜਾਂਦੇ ਹਨ। ਨਾਟਕ ਕੇਵਲ ਏਅਰਕੰਡੀਸ਼ੰਡ ਹਾਲਾਂ ਅਤੇ ਸ਼ਹਿਰਾਂ ਵਿਚ ਹੀ ਪੇਸ਼ ਹੋ ਸਕਣ ਵਾਲੀ ਕਲਾ ਨਾ ਹੋਕੇ ਆਮ ਲੋਕਾਂ ਦੇ ਆਮ ਮਿੱਟੀ-ਘੱਟੇ ਵਿਚ ਵੀ ਮੌਲ ਸਕਣ ਵਾਲੀ ਸ਼ਕਤੀ ਹੈ। ਇਨ੍ਹਾਂ ਨਾਟਕਾਂ ਦੇ ਗੰਭੀਰ ਵਿਸ਼ੇ-ਵਸਤੂਆਂ ਨੇ ਇਹ ਵੀ ਪ੍ਰਤੱਖ ਕਰ ਦਿੱਤਾ ਕਿ ਸਾਡੀ ਨੌਜੁਆਨ ਪੀੜ੍ਹੀ ਕੇਵਲ ਖੌਰੂ ਪਾਉਦੀ ਪੀੜ੍ਹੀ ਨਹੀਂ ਸਗੋਂ ਉਸ ਵਿਚ ਗੰਭੀਰਤਾ ਨਾਲ ਗੰਭੀਰ ਮਸਲਿਆਂ ਨੂੰ ਸਮਝਣ-ਨਿਰਖਣ ਦੀ ਭੁੱਖ, ਲਾਲਸਾ ਅਤੇ ਰੁਚੀ ਵੀ ਬਹੁਤ ਹੈ।

ਆਤਮਜੀਤ ਦਾ ਨਾਟਕ 'ਅਜੀਤ ਰਾਮ' ਇਕ ਵਾਰ ਫੇਰ ਪੰਜਾਬੀਆਂ ਦੀ ਪੀੜ ਨੂੰ ਸੰਬੋਧਿਤ ਹੁੰਦਾ ਹੋਇਆ ਇਸ ਮਸਲੇ ਨਾਲੋਂ ਕਿਤੇ ਵਡੇਰੇ ਸਵਾਲ ਉਠਾਉਂਦਾ, ਇਕ ਪੀਡਾ ਨਾਟਕੀ ਅਨੁਭਵ ਸੀ। ਇਸ ਨਾਟਕ ਵਿਚ ਸਾਡੀ ਅੱਜ ਦੀ ਜਕੜਨ ਨੂੰ ਹੋਰ ਗਹਿਰਾ ਕਰਕੇ ਦਿਖਾਕੇ ਇਸ ਤੋਂ ਮੁਕਤ ਹੋਣ ਦੇ ਰਸਤੇ ਵਲ ਤੁਰਨ ਦੀ ਸੰਭਾਵਨਾ ਨੂੰ ਵਧੀਆ ਨਾਟਕੀ ਮੌਕੇ ਸਿਰਜ ਕੇ ਦਸਿਆ ਗਿਆ—ਬਜ਼ੁਰਗ ਬਿਸ਼ਨ ਸਿੰਘ ਦੀ ਪੱਗ ਨੂੰ ਉਤਰਵਾ ਕੇ ਲਾਲਾ ਮੋਹਨ ਲਾਲ ਨੇ ਆਪ ਪਹਿਨ ਲੈਣਾ, ਗਲ ਵਿਚ ਪਏ ਟਾਇਰ ਨੂੰ ਉਤਰਵਾਕੇ ਬੱਚੇ ਨੂੰ ਦੇ ਦੇਣਾ ਜੋ ਕਿ ਇਸ ਨਾਲ ਖੇਡਣ ਲਗ ਪੈਂਦਾ ਹੈ, ਇਤਿਆਦਿਕ। ਮਨਿੰਦਰ, ਰਾਜੇਸ਼ ਅਤੇ ਪਵਨ ਨੇ ਆਪਣੇ ਕਿਰਦਾਰ ਖ਼ੂਬ ਨਿਬਾਹੇ।

ਅਸ਼ੂਤੋਸ਼ ਅੰਗੀਰਸ ਦੀ ਹਦਾਇਤਕਾਰੀ ਵਿਚ ਲਕਸ਼ਮੀ ਕਾਂਤ ਵੈਸ਼ਨਵ ਦਾ ਲਿਖਿਆ ਇਕਾਂਗੀ 'ਨਾਟਕ ਨਹੀਂ' ਐਸ. ਡੀ. ਕਾਲਜ ਅੰਬਾਲਾ ਦੇ ਵਿਦਿਆਰਥੀਆਂ ਨੇ ਇਕ ਤੇਜ਼ ਲੈਅ ਵਿਚ ਪੇਸ਼ ਕੀਤਾ। ਇਸ ਵੇਗ ਅਤੇ ਉੱਚੇ ਸੁਰ ਨੂੰ ਲਗਾਤਾਰ ਨਿਬਾਹੁੰਦਿਆਂ ਉਪਿੰਦਰ ਕੌਸ਼ਲ ਅਤੇ ਮਨਬੀਰ ਸਿੰਘ ਨੇ ਦੋ ਭਿਖਾਰੀਆਂ ਦੀ ਭੂਮਿਕਾ ਵਿਚ ਤਿੱਖੇ ਵਿਅੰਗ ਘੜੇ।

ਪਾਲੀ ਭੁਪਿੰਦਰ ਦੇ ਲਿਖੇ ਨਾਟਕ 'ਇਸ ਚੌਂਕ ਤੋਂ ਸ਼ਹਿਰ ਦਿਸਦਾ ਹੈ' ਦੀ ਪੇਸ਼ਕਾਰੀ ਸਰਕਾਰੀ ਕਾਲਜ ਬਠਿੰਡਾ ਵਲੋਂ ਹੋਈ। ਮੁੱਖ ਕਿਰਦਾਰ ਦੀ ਭੂਮਿਕਾ ਹਦਾਇਤਕਾਰ ਹਰਵਿੰਦਰ ਮਾਨ ਨੇ ਆਪ ਨਿਬਾਹੀ। ਪਾਲੀ ਭੁਪਿੰਦਰ ਦੇ ਨਾਟਕਾਂ ਦੇ ਪਾਤਰ ਵਿਅੰਗਮਈ ਪ੍ਰਤੀਕ ਰੂਪ ਵਿਚ ਹੀ ਉਸਾਰੇ ਹੁੰਦੇ ਹਨ—ਚਟ-ਪਟ, ਪਿੰਗ ਪੌਂਗ, ਡਿੰਗਡੌਂਗ, ਕਰਕਟ, ਹਾਏ ਤੌਬਾ ਆਦਿਕ।

ਸ਼ਹੀਦ ਭਗਤ ਸਿੰਘ ਕਾਲਜ, ਕੋਟਕਪੂਰਾ, ਦਾ ਨਾਟਕ "ਮੰਜ਼ਿਲ ਅਜੇ ਦੂਰ ਹੈ" ਪਾਲੀ ਭੁਪਿੰਦਰ ਦਾ ਹੀ ਲਿਖਿਆ ਤੇ ਨਿਰਦੇਸ਼ਤ ਕੀਤਾ ਸੀ। ਮੰਜੂ ਬਾਲਾ ਨੇ ਬਜ਼ੁਰਗ ਔਰਤ ਦੀ ਵੇਦਨਾ ਨੂੰ ਸੰਵੇਦਨਸ਼ੀਲ ਹੋ ਕੇ ਮੂਰਤੀਮਾਨ ਕੀਤਾ। ਜੰਗ ਦੀ ਵਿਡੰਬਨਾ ਨੂੰ ਪਾਲੀ ਭੁਪਿੰਦਰ ਨੇ ਬੜੇ ਸਾਹਸ ਨਾਲ ਉਧੇੜਿਆ ਹੈ।

ਪ੍ਰੋ: ਐਮ. ਐਲ. ਗੋਇਲ ਨੇ ਸ਼ੰਕਰ ਸ਼ੇਸ਼ ਦਾ ਨਾਟਕ 'ਪੋਸਟਰ' ਆਪਣੇ ਕਾਲਜ (ਡੀ. ਏ. ਵੀ. ਜਗਰਾਉਂ) ਦੇ ਵਿਦਿਆਰਥੀਆਂ ਕੋਲੋਂ ਤਿਆਰ ਕਰਵਾ ਕੇ ਪੇਸ਼ ਕੀਤਾ। ਇਸ ਨਾਟਕ ਵਿਚ ਸਟੇਜ-ਸਥਾਨ ਦੀ ਸੁੰਦਰ ਵਰਤੋਂ ਕੀਤੀ ਗਈ। ਮੁੰਡੇ, ਕੁੜੀਆਂ ਨੇ ਆਪਣੇ ਕਿਰਦਾਰ ਜੀਉਂ ਕੇ ਨਿਬਾਹੇ। ਅਤੇ ਬੇਸ਼ਕ ਮਾਲਵਾ ਕਾਲਜ ਸਮਰਾਲਾ ਦੇ ਨਾਟਕ 'ਭਿਖਾਰੀ' ਦੀ ਮੇਕ-ਅੱਪ ਬਹੁਤ ਚੰਗੀ ਸੀ ਪਰ ਨਾਟਕ ਆਪਣੇ ਗੋਲ ਚੱਕਰਾਂ ਵਿਚ ਹੀ ਗਵਾਚ ਗਿਆ।

[ਬ. ਸ. ਰ.]

## 'ਰਾਣੀ ਕੋਕਲਾਂ' ਦੀ ਪੇਸ਼ਕਾਰੀ

ਪੰਜਾਬੀ ਯੂਨੀਵਰਸਿਟੀ ਦੇ ਥੀਏਟਰ ਅਤੇ ਟੈਲੀਵੀਜਨ ਵਿਭਾਗ ਵੱਲੋਂ ਵਿਭਾਗ ਦੇ ਸਟੂਡੀਓ ਥੀਏਟਰ ਵਿਚ ਮਿਤੀ 8.3.88 ਨੂੰ ਵਣਜ ਵਿਭਾਗ ਦੇ ਸੈਮੀਨਾਰ ਦੇ ਡੈਲੀਗੇਟਾਂ ਦੇ 'ਮਨੋਰੰਜਨ' ਹਿਤ ਕਪੂਰ ਸਿੰਘ ਘੁੰਮਣ ਰਚਿਤ ਨਾਟਕ 'ਰਾਣੀ ਕੋਕਲਾਂ' ਦੀ ਪੇਸ਼ਕਾਰੀ ਹੋਈ। ਵਿਭਾਗ ਦੀ ਮੁਖੀ ਡਾ. ਨਵਨਿੰਦਰਾ ਬਹਿਲ ਦੇ ਕਹਿਣ ਅਨੁਸਾਰ ਇਹ ਨਾਟਕ ਸ੍ਰੀ ਬਲਰਾਜ ਪੰਡਿਤ ਦੀ ਨਿਰਦੇਸ਼ਨਾ ਹੇਠ ਸਿਰਫ਼ ਇਕ ਦਿਨ ਦੇ ਨੋਟਿਸ ਤੇ ਨਵੀਂ ਕਾਸਟ ਨਾਲ ਤਿਆਰ ਕੀਤਾ ਗਿਆ। ਬਿਨਾ ਪੂਰੀ ਤਿਆਰੀ ਤੋਂ ਵੀ ਇਸ ਨਾਟਕ ਨੂੰ ਇਸ ਲਈ ਚੁਣਿਆ ਗਿਆ ਤਾਂ ਜੋ ਪੰਜਾਬ ਤੋਂ ਬਾਹਰੋਂ ਆਏ ਡੈਲੀਗੇਟ ਇਸ ਰਾਹੀਂ ਪੰਜਾਬ ਦੇ ਸਭਿਆਚਾਰ ਨੂੰ ਜਿੰਨਾ ਕੁ ਵੀ ਸੰਭਵ ਹੋ ਸਕੇ, ਜਾਣ ਸਕਣ ਤੇ ਰਾਜਾ ਰਸਾਲੂ ਦੀ ਇਸ ਲੋਕ-ਕਥਾ ਨੂੰ ਰਾਜਾ-ਸ਼ਾਹੀ ਤੇ ਆਮ ਮਨੁੱਖੀ ਜਜ਼ਬਿਆਂ ਵਿਚਕਾਰ ਟਕਰਾਅ ਵਜੋਂ ਵੀ ਵਿਚਾਰ ਸਕਣ।

ਇਸ ਨਾਟਕ ਦੀ ਸਮੁੱਚੀ ਪੇਸ਼ਕਾਰੀ ਭਾਵੇਂ ਬਹੁਤੀ ਪ੍ਰਭਾਵਸ਼ਾਲੀ ਨਹੀਂ ਰਹੀ ਪਰ ਫਿਰ ਵੀ ਇਸਦੀ ਕਾਮਯਾਬੀ ਪਿੱਛੇ ਇਕ ਬਲਵਾਨ ਭਾਵਨਾ ਜ਼ਰੂਰ ਨਜ਼ਰ ਆ ਰਹੀ ਸੀ ਜਿਸਦੇ ਸੰਕੇਤ ਸ੍ਰੀ ਬਲਰਾਜ ਪੰਡਿਤ ਜੀ ਵਲੋਂ, ਜੋ ਖੁਦ ਇਸ ਨਾਟਕ ਦਾ ਇਕ ਹਿੱਸਾ ਹੁੰਦੇ ਹੋਏ ਵੀ ਉਜਾਗਰ ਰੂਪ ਵਿਚ ਆਪਣੇ ਸਹਿ-ਗਾਇਕਾਂ ਤੇ ਲਾਈਟ-ਮੈਨ ਨੂੰ ਨਿਰਦੇਸ਼ਨ ਦੇ ਰਹੇ ਸਨ, ਦਰਸ਼ਕਾਂ ਨੂੰ ਥਾਂ ਪੁਰ ਥਾਂ ਮਿਲਦੇ ਰਹੇ। ਜਿੱਥੇ ਹਾਲ ਵਿਚ ਬੈਠੇ ਦਰਸ਼ਕਾਂ ਨੇ ਨਾਟਕ ਦੇ ਸੁਭਾ ਮੁਤਾਬਿਕ ਉਸ ਦੀ ਸਹੀ ਪੇਸ਼ਕਾਰੀ ਵਿਚ ਵਿਘਨ ਪਾਇਆ ਉੱਥੇ ਪੰਡਿਤ ਜੀ ਦੀ ਨਾਟਕ ਦੇ ਕਾਰਜ ਦੇ ਨਾਲ ਨਾਲ ਨਿਰਦੇਸ਼ਨ ਤੇ ਆਪਣੇ ਸਹਿ-ਗਾਇਕਾਂ ਕਾਬਲ ਸਿੰਘ, ਧਰਮਬੀਰ ਨਾਗਰਾ, ਕੁਲਵੰਤ ਸਿੰਘ ਨਾਲ ਇਕਸੁਰਤਾ ਬਣਾਉਣ ਦੀਆਂ ਨਿਰਦੇਸ਼ਨਾ ਵਰਗੀਆਂ ਕੋਸ਼ਿਸ਼ਾਂ ਵੀ ਦਰਸ਼ਕਾਂ ਦੇ ਧਿਆਨ ਨੂੰ ਖੰਡਿਤ ਕਰਦੀਆਂ ਸਨ। ਕਈ ਵਾਰ ਤਾਂ ਇੰਜ ਪ੍ਰਤੀਤ ਹੋਣ ਲੱਗਦਾ ਸੀ ਜਿਵੇਂ ਬ੍ਰੈਖ਼ਤੀਅਨ ਕਿਸਮ ਦਾ ਥੀਏਟਰ ਹੋ ਰਿਹਾ ਹੋਵੇ, ਭਾਵੇਂ ਕੁਝ ਪਲਾਂ ਲਈ ਹੀ ਹੋ ਰਿਹਾ ਹੋਵੇ।

ਇਸ ਨਾਟਕ ਵਿਚ ਦਰਸ਼ਕਾਂ ਦੀ ਦਿਲਚਸਪੀ ਦਾ ਮੁਖ ਸਰੋਤ ਇਸ ਵਿਚਲੇ ਗੀਤ ਸਨ ਜਾਂ ਗੀਤਾ ਦੀਆਂ ਵੱਖ ਵੱਖ ਕਪੋਜੇਸ਼ਨਾਂ ਜਿਨ੍ਹਾਂ ਨੂੰ ਉਪਰੋਕਤ ਗਾਇਕ ਬਾਖੂਬੀ ਨਿਭਾਉਣ ਦੀ ਕੋਸ਼ਿਸ਼ ਕਰ ਰਹੇ ਸਨ। ਸ਼ੁਰੂ ਤੋਂ ਲੈ ਕੇ ਅੰਤ ਤੱਕ ਇਹੋ ਭਾਰੂ ਵਿਧੀ ਦਰਸ਼ਕਾਂ ਨੂੰ ਨਾਟਕ ਦੇ ਕਾਰਜ ਨਾਲ ਭਾਵੁਕ ਤੌਰ ਤੇ ਜੋੜੀ ਰੱਖਦੀ ਹੈ। ਗੀਤਾਂ ਦੀ ਭਰਮਾਰ ਕਾਰਨ ਹੀ ਤੋਤਾ ਮੈਨਾ ਆਦਿ ਪੰਛੀ ਪਾਤਰਾਂ ਦਾ ਮਾਨਵੀਕਰਨ ਅਢੁਕਵਾਂ ਨਹੀਂ ਲੱਗਦਾ ਸਗੋਂ ਨਾਟਕ ਨੂੰ ਵਧੇਰੇ ਅਲੌਕਿਕ ਰੰਗਣ ਦਿੰਦਾ ਹੈ ਤੇ ਯਥਾਰਥ ਤੋਂ ਪਰੇ ਕਿਸੇ ਹੋਰ ਯਥਾਰਥ ਦੀ ਸਿਰਜਣਾ ਕਰਦਾ ਹੈ।

ਇਸ ਨਾਟਕ ਦੇ ਕੁਝ ਇਕ ਸੰਵਾਦ ਕਾਫ਼ੀ ਹਲਕੇ ਹਨ ਜੋ ਨਾਟਕ ਦੇ ਸਮੁੱਚੇ ਬੱਝ ਰਹੇ ਪ੍ਰਭਾਵ ਨੂੰ ਖੰਡਿਤ ਕਰਦੇ ਹਨ। ਮੂਲ ਨਾਟਕ ਨਾਲੋਂ ਕਾਫੀ ਕਾਂਟ-ਛਾਂਟ ਦੇ ਬਾਅਦ ਵੀ ਇਹ ਦੋਸ਼ ਨਾਟਕ ਤੇ ਕਈ ਵਾਰ ਭਾਰੂ ਹੁੰਦਾ ਹੈ।

ਇਸ ਨਾਟਕ ਦੀ ਪੇਸ਼ਕਾਰੀ ਵਿਚ ਇਕੋ ਅਦਾਕਾਰ ਨੂੰ ਇਕੋ ਉਸੇ ਪਹਿਰਾਵੇ ਵਿਚ ਕਈ ਕਿਰਦਾਰਾਂ ਲਈ ਵਰਤ ਲੈਣਾ ਵੀ ਇਸ ਨਾਟਕ ਦਾ ਦੋਸ਼ ਹੀ ਪ੍ਰਤੀਤ ਹੁੰਦਾ ਹੈ। ਵਿਸ਼ੇਸ਼ ਕਰਕੇ 'ਰਾਣੀ ਕੋਕਲਾਂ' ਜੋ ਕਦੀ ਕੋਕਲਾਂ ਹੁੰਦੀ ਹੈ ਤੇ ਕਦੀ ਕੋਕਲਾਂ ਦੀ ਹੀ ਵੱਡੀ ਭੈਣ ਤੇ ਇਵੇਂ ਹੀ ਇਕੋ ਅਦਾਕਾਰਾ ਕਦੀ ਮੈਨਾ ਤੇ ਕਦੀ ਆਇਆ।

ਸੁਚੇਤਾ ਜੋ 'ਰਾਣੀ ਕੋਕਲਾਂ' ਦਾ ਕਿਰਦਾਰ ਨਿਭਾ ਰਹੀ ਸੀ ਕਈ ਵਾਰ ਆਪਣੇ ਸੰਵਾਦ ਭੁੱਲਣ ਜਾਂ ਬੋਲਣ ਵੇਲੇ ਅਟਕਣ ਦੇ ਬਾਵਜੂਦ ਪ੍ਰਭਾਵਸ਼ਾਲੀ ਰਹੀ। ਦਲਜੀਤ, ਗੁਰਦੀਪ ਕੌਰ, ਕੁਸਮ ਤੇ ਦਰਸ਼ਨ ਮਰਹੋਕ ਦੀ ਅਦਾਕਾਰੀ ਨੂੰ ਦਰਸ਼ਕਾਂ ਵਲੋਂ ਪਸੰਦ ਕੀਤਾ ਗਿਆ। ਦਰਸ਼ਨ ਸੌਜਾ, ਪਰਮਿੰਦਰ ਕੌਰ, ਰਾਜੇਸ਼, ਪਰਮਜੀਤ, ਦਰਸ਼ਨ ਬਾਵਾ, ਸੁਰਿੰਦਰ, ਪਰਵੇਜ਼, ਸੁਰੇਸ਼ ਆਦਿ ਅਦਾਕਾਰਾਂ ਨੇ ਵੀ ਆਪਣਾ ਪਾਤਰ ਠੀਕ ਤਰ੍ਹਾਂ ਨਾਲ ਨਿਭਾਉਣ ਦੀ ਕੋਸ਼ਿਸ਼ ਕੀਤੀ।

ਸਮੁਚੇ ਰੂਪ ਵਿਚ ਇਸ ਨਾਟਕ ਦੀ ਪੇਸ਼ਕਾਰੀ ਇਸੇ ਵਿਭਾਗ ਵਿਚ ਇਸੇ ਨਾਟਕ ਦੀਆਂ ਪਹਿਲੀਆਂ ਪੇਸ਼ਕਾਰੀਆਂ ਨਾਲੋਂ ਚੰਗੀ ਨਹੀਂ ਸੀ। ਪਰੰਤੂ ਨਵੀਂ ਕਾਸਟ ਨਾਲ ਬਹੁਤ ਥੋੜੇ ਸਮੇਂ ਵਿਚ ਇਹ ਪੇਸ਼ਕਾਰੀ ਸੰਭਵ ਕਰ ਲੈਣਾ ਹੀ ਵਿਭਾਗ ਦੀ ਪ੍ਰਾਪਤੀ ਗਿਣੀ ਜਾ ਸਕਦੀ ਹੈ।

[ਰਾਜਿੰਦਰ ਲਹਿਰੀ]

## ਮੰਜ਼ਿਲ ਅਜੇ ਵੀ ਦੂਰ ਹੈ

ਪਾਲੀ ਭੁਪਿੰਦਰ ਸਿੰਘ ਦਾ ਨਾਟਕ 'ਮੰਜ਼ਿਲ ਅਜੇ ਵੀ ਦੂਰ ਹੈ' ਉਸਦੀ ਆਪਣੀ ਨਿਰਦੇਸ਼ਨਾ ਵਿਚ ਐਸ. ਬੀ. ਐਸ. ਕਾਲਜ ਕੋਟਕਪੂਰਾ ਵਿਦਿਆਰਥੀਆਂ ਵੱਲੋਂ ਗੋਨਿਆਣਾ

(ਬਠਿੰਡਾ) ਵਿਖੇ ਪੇਸ਼ ਕੀਤਾ ਗਿਆ। ਇਸ ਨਾਟਕ ਦਾ ਵਿਸ਼ੇ 'ਚ ਉਸਨੇ ਦੇਸ਼ ਦੀ ਰਾਜਨੀਤਕ ਹਾਲਤ 'ਚ ਇਕ ਫ਼ੌਜੀ ਦੀ ਜ਼ਿੰਦਗੀ ਨੂੰ ਪੇਸ਼ ਕੀਤਾ ਹੈ, ਕਿਵੇਂ ਫ਼ੌਜੀ ਨੂੰ ਸ਼ਤਰੰਜ ਦੇ ਮੋਹਰੇ ਵਾਂਗ ਵਰਤਿਆ ਜਾਂਦਾ ਹੈ। ਕਿਵੇਂ ਸਿਰਫ ਬਾਦਸ਼ਾਹ ਜਾਂ ਵਜ਼ੀਰ ਨੂੰ ਬਚਾਉਣ ਲਈ ਪਿਆਦੇ ਮਰਵਾ ਲੈਣ ਵਾਂਗ ਸਰਕਾਰ ਆਪਣੀ ਕੁਰਸੀ ਬਚਾਈ ਰੱਖਣ ਜਾਂ ਰਾਜਨੀਤਕ ਸਕੈਂਡਲ ਤੋਂ ਲੋਕਾਂ ਦਾ ਧਿਆਨ ਪਰ੍ਹੇ ਲਿਜਾਣ ਲਈ ਫੌਜੀਆਂ ਨੂੰ ਜੰਗ ਵੱਲ ਧਕੇਲ ਦਿੰਦੀ ਹੈ। ਜੰਗ ਜਿੱਤ ਫੌਜੀ ਸਮਝਦਾ ਹੈ ਕਿ ਉਸਨੇ ਦੇਸ਼ ਭਗਤੀ ਵਾਲੀ ਮੰਜ਼ਿਲ ਸਰ ਕਰ ਲਈ ਹੈ ਪਰ ਨਾਟਕ ਵਿਚ ਇਹ ਸਿਧਾਂਤ ਪੇਸ਼ ਕੀਤਾ ਗਿਆ ਹੈ ਕਿ ਚੀਨ ਜਾਂ ਪਾਕਿਸਤਾਨੀ ਬਿੱਲਿਆਂ ਵਾਲੀਆਂ ਵਰਦੀਆਂ ਨੂੰ ਮਾਰ ਦੇਣਾ ਕਿਸੇ ਫੌਜੀ ਦੀ ਮੰਜ਼ਿਲ ਨਹੀਂ ਕਿਉਂਕਿ ਵਰਦੀਆਂ ਸਿਰਫ ਭੁਖ ਦੀ 'ਲੜਾਈ ਲੜਦੀਆਂ ਹਨ।' ਫੌਜੀਆਂ ਦਾ ਅਸਲੀ ਦੁਸ਼ਮਣ ਤਾਂ ਉਹ ਰਾਜਨੀਤਕ ਤੇ ਸਮਾਜਿਕ ਢਾਂਚਾ ਹੈ ਜੋ ਗਰੀਬ ਲੋਕਾਂ ਦੀ ਭੁੱਖ ਤੋਂ ਫ਼ਾਇਦਾ ਉਠਾਕੇ ਆਪਣੇ ਮੰਤਵ ਲਈ ਉਨ੍ਹਾਂ ਨੂੰ ਜੰਗ ਵੱਲ ਧਕੇਲਦਾ ਹੈ। ਨਾਟਕਕਾਰ ਨੇ ਪਿਠ ਭੂਮੀ ਵਿਚ ਬਾਬਾ ਦੀਪ ਸਿੰਘ ਦੀ ਤਲੀ ਤੇ ਸਿਰ ਰੱਖ ਕੇ ਤੁਰਨ ਦੀ ਕਹਾਣੀ ਨੂੰ ਰੱਖ ਕੇ ਨਾਟਕ ਦਾ ਪਲਾਟ ਸਿਰਜਿਆ ਹੈ।

ਸੰਗੀਤ ਬੇ-ਹੱਦ-ਖਿੱਚ ਭਰਪੂਰ ਸੀ ਤੇ ਮੇਕਅੱਪ ਢੁਕਵਾਂ। ਨਾਟਕ ਦੇ ਸ਼ੁਰੂ ਵਿਚ ਉਸ ਫੌਜੀ ਦੇ ਪਰਿਵਾਰ ਦੀ ਆਰਥਕ ਸਥਿਤੀ ਪੇਸ਼ ਕੀਤੀ ਗਈ ਹੈ ਜੋ 1971 ਦੀ ਜੰਗ ਵਿਚ ਗਿਆ। ਪਰ ਉਹ ਵਾਪਸ ਨਾ ਪਰਤਿਆ ਤੇ ਨਾ ਹੀ ਉਸਦੇ ਜਿਉਂਦੇ ਜਾਂ ਮਰੇ ਹੋਣ ਬਾਰੇ ਕੁਝ ਪਤਾ ਲੱਗਾ। ਸਰਕਾਰ ਵੱਲੋਂ ਉਸਨੂੰ ਸ਼ਹੀਦ ਕਰਾਰ ਦੇ ਉਸਦਾ ਬੁੱਤ ਲਗਾ ਦਿਤਾ ਗਿਆ। ਤੇ ਉਸਦੀ ਵਿਧਵਾ ਨੂੰ ਪ੍ਰਾਪਤ ਹੋਈ ਇਕ ਮਸ਼ੀਨ 'ਸੂਈ, ਧਾਗੇ ਤੇ ਤਿੰਨ ਸਾਲ ਦੀ ਗਰੰਟੀ ਸਮੇਤ' ਆਰਥਕ ਤੰਗੀਆਂ ਤੋਟਾਂ ਕਾਰਣ ਵਿਧਵਾ ਫੌਜਣ ਨੂੰ ਆਪਣੇ ਪਤੀ ਦੀ ਇਕ ਨਿਸ਼ਾਨੀ ਨੂੰ ਵੀ ਫੌਜੀ ਵਰਦੀ ਪਹਿਨਾਉਣੀ ਪਈ ਤੇ ਸ੍ਰੀ ਲੰਕਾ ਦੀ ਜੰਗ ਨੂੰ ਤੋਰਨਾ ਪਿਆ। ਭਾਵੇਂ ਮਨ ਹੀ ਮਨ ਆਪਣੀ ਨੂੰਹ ਦੇ ਵਿਰਲਾਪ ਨੂੰ ਤੱਕ ਆਪਣੇ ਹੰਢਾਏ ਸੰਤਾਪ ਨੂੰ ਯਾਦ ਕਰਦੀ ਹੈ। ਆਖਰ ਫਿਰ ਜੰਗ ਤੋਂ ਪਰਤੀ ਸਿਰਫ ਵਰਦੀ ਤੇ ਇਕ ਹੋਰ ਸਿਲਾਈ ਮਸ਼ੀਨ। ਪਰ ਵਿਧਵਾ ਨੂੰਹ ਇਸ ਸੰਤਾਪ ਨੂੰ ਨਾ ਸਹਿੰਦੀ ਖੂਹ 'ਚ ਡਿਗ ਮਰੀ। ਅਚਾਨਕ ਹੀ 1971 ਦੀ ਜੰਗ ਸਮੇਂ ਰੁਲਿਆ ਫੌਜੀ ਪਰਤ ਆਉਂਦਾ ਹੈ ਤੇ ਆਪਣੀ ਮੰਜ਼ਿਲ ਸਰ ਹੋਈ ਸਮਝ ਆਰਾਮ ਕਰਨਾ ਲੋਚਦਾ ਹੈ ਪਰ ਫੌਜਣ ਉਸਦੇ ਭਰਮ ਨੂੰ ਤੋੜਦੀ ਹੈ ਕਿ ਉਹ ਕਿਸੇ ਮੰਜ਼ਿਲ ਤੇ ਨਹੀਂ ਪੁੱਜਾ। ਨਿਰਾਸ਼ ਥੱਕੇ ਹਾਰੇ ਫੌਜੀ ਨੂੰ ਉਹ ਉਹਨਾਂ ਮਾਰੂ ਬਿਰਤੀਆਂ ਵਾਲੇ ਲੋਕਾਂ ਵਿਰੁਧ ਦਬੇ ਕੁਚਲੇ ਤੇ ਬੇ ਸਹਾਰਾ ਲੋਕਾਂ ਖਾਤਰ ਲੜਣ ਲਈ ਪ੍ਰੇਰਦੀ ਹੈ।

ਨਾਟਕਕਾਰ ਨੇ ਆਪਣੇ ਵਿਸ਼ੇ ਨੂੰ ਬੜੀ ਸਰਲਤਾ ਨਾਲ ਬਿਲਕੁਲ ਅਛੋਹ ਤਰੀਕੇ ਨਾਲ ਨਿਭਾਇਆ ਹੈ। ਇਕ ਖਾਸ ਅੰਤਰ ਜੋ ਨਾਟਕਕਾਰ ਨੇ 1971 ਦੀ ਜੰਗ ਲੜਣ ਜਾਂਦੇ ਫੌਜੀ ਅਤੇ ਸ੍ਰੀ ਲੰਕਾ ਨੂੰ ਲੜਣ ਜਾਂਦੇ ਫੌਜੀ ਵਿਚ ਦਿਖਾਇਆ ਉਹ ਸੀ ਕਿ ਜਿਥੇ 1971 ਦੀ ਜੰਗ ਲੜਣ ਜਾਂਦਾ ਫੌਜੀ ਆਪਣੇ ਦੇਸ਼ ਦੀ ਇੱਜ਼ਤ ਅਤੇ ਬਹਾਦਰੀ ਲਈ



ਲੜਣ ਤੁਰਦਾ ਹੈ ਉਥੇ ਸ੍ਰੀ ਲੰਕਾਂ ਨੂੰ ਤੁਰਦਾ ਫੌਜੀ ਸਿਰਫ ਪੇਟ ਦੀ ਅੱਗ ਬੁਝਾਉਣ ਲਈ ਮਜਬੂਰ ਹੋਇਆ ਤੁਰਦਾ ਹੈ।

[ਤਰਸੇਮ ਅਮਰ]

## 'ਹੋਲੀ'

ਮਹੇਸ਼ ਅਕੁੰਚਵਰ ਦੇ ਮਰਾਠੀ ਨਾਟਕ 'ਹੋਲੀ' ਦਾ ਹਿੰਦੀ ਅਨੁਵਾਦ ਮਿਤੀ 21 ਤੋਂ 25 ਮਾਰਚ 1988 ਤੱਕ ਪੰਜਾਬ ਯੂਨੀਵਰਸਿਟੀ ਦੇ ਨਾਟਕ ਵਿਭਾਗ ਦੇ ਸਟੂਡਿਓ ਥੀਏਟਰ ਵਿਚ ਨੀਲਮ ਮਾਨ ਸਿੰਘ ਦੇ ਨਿਰਦੇਸ਼ਨ ਵਿਚ ਵਿਭਾਗ ਦੇ ਵਿਦਿਆਰਥੀਆਂ ਦੁਆਰਾ ਖੇਡਿਆ ਗਿਆ। 'ਹੋਲੀ' ਵਿਚ ਕਾਲਜ ਦੇ ਵਿਦਿਆਰਥੀਆਂ ਦੇ ਹੋਸਟਲ ਜੀਵਨ ਦਾ ਤੇ ਉਸ ਵਿਚਲੀਆਂ ਨਿੱਕੀਆਂ ਨਿੱਕੀਆਂ ਘਟਨਾਵਾਂ ਦੇ ਵੱਡੀਆਂ ਤੇ ਗੰਭੀਰ ਸਮੱਸਿਆਵਾਂ ਵਿਚ ਬਦਲ ਜਾਣ ਦੀ ਪ੍ਰਕਿਰਿਆ ਦਾ ਸੁੰਦਰ ਵਰਨਣ ਹੈ। ਮੁੰਡਿਆਂ ਦੇ ਹੋਸਟਲ ਦੀ ਅੰਦਰਲੀ ਜ਼ਿੰਦਗੀ ਦਾ ਹੂਬਹੂ ਜਾਂ ਪ੍ਰਕਿਰਤੀਵਾਦੀ ਚਿਤਰਣ ਹੋਣ ਕਾਰਨ ਸੁਭਾਵਿਕ ਹੀ ਬਹੁ ਪਰਤੀ ਦਿਲਚਸਪ ਘਟਨਾਵਾਂ ਤੇ ਚਟਪਟੀ ਤੇ ਅਸ਼ਲੀਲ ਭਾਸ਼ਾ ਦੀ ਕਾਫੀ ਗੁੰਜਾਇਸ਼ ਹੈ ਜਿਸ ਨੂੰ ਲੇਖਕ ਤੇ ਨਿਰਦੇਸ਼ਕ ਦੋਹਾਂ ਨੇ ਪੂਰੀ ਤਰ੍ਹਾਂ ਵਰਤਿਆ ਹੈ। ਪਰ 'ਹੋਲੀ' ਦੀ ਅਸਲ ਸਫਲਤਾ ਇਸਦੇ ਸੁਚੇਤ ਤੇ ਪੱਕੜ ਵਾਲੇ ਨਿਰਦੇਸ਼ਨ ਅਤੇ ਕੁਝ ਕੁ ਬਹੁਤ ਉਤਮ ਭਾਂਤ ਦੀ ਅਦਾਕਾਰੀ ਵਿਚ ਹੈ। ਭਾਵੇਂ ਸਕ੍ਰਿਪਟ ਕੋਲ ਕਹਿਣ ਲਈ ਕੋਈ ਬਹੁਤੀ ਲੰਮੀ ਚੌੜੀ ਗੱਲ ਨਹੀਂ ਹੈ ਪਰ ਨੀਲਮ ਮਾਨ ਸਿੰਘ ਨੇ ਉਸ ਰਾਹੀਂ ਨੌਜਵਾਨਾਂ ਦੇ ਵਰਤਾਰਿਆਂ ਦਾ ਜਿਹੜਾ ਸੂਖਮ ਚਿਤਰਣ ਕੀਤਾ ਹੈ ਅਤੇ ਜਿਸ ਬਾਰੀਕੀ ਨਾਲ ਉਸ ਨੇ ਇਨ੍ਹਾਂ ਨੌਜਵਾਨਾਂ ਦੀਆਂ ਮਾਨਸਿਕ, ਸਭਿਆਚਾਰ ਤੇ ਆਰਥਿਕ ਪਿਛੋਕੜਾਂ ਕਾਰਨ ਵਿਕਸਿਤ ਹੋਈਆਂ ਉਨ੍ਹਾਂ ਦੀਆਂ ਸ਼ਖਸੀ ਸਮੱਸਿਆਵਾਂ ਨੂੰ ਉਘਾੜਿਆ ਹੈ, ਉਹ ਉਸ ਦੀ ਪ੍ਰਾਪਤੀ ਹੈ। ਨੀਲਮ ਦੀ ਸਪੇਸ, ਰੌਸ਼ਨੀ ਤੇ ਸੰਗੀਤ ਦੀ ਵਰਤੋਂ ਥੀਏਟਰੀਕਲ ਅਰਥਾਂ ਵਿਚ ਬਹੁਤ ਪ੍ਰਭਾਵਸ਼ਾਲੀ ਰਹੀ।

ਕ੍ਰਿਸ਼ਨ ਮਲਿਕ ਨੇ ਇਕ ਕਮਜ਼ੋਰ ਇੱਛਾ ਸ਼ਕਤੀ ਵਾਲੇ ਵਿਦਿਆਰਥੀ ਆਨੰਦ ਦਾ ਰੋਲ ਇਕ ਪ੍ਰੋਫੈਸ਼ਨਲ ਪੱਧਰ ਦੇ ਉਚਕੋਟੀ ਦੇ ਅਭਿਨੇਤਾ ਵਾਂਗ ਨਿਭਾਇਆ। ਇਹੋ ਜਿਹੀ ਪਕੜ ਰਣਜੀਤ ਦੀ ਭੂਮਿਕਾ ਕਰ ਰਹੇ ਅਭਿਨੇਤਾ ਫਲੋਰਾ ਦੀ ਵੀ ਸੀ। ਅਨਿਲ ਦੱਤਾ ਦੇ ਸੰਗੀਤਕ ਪ੍ਰਭਾਵ ਪ੍ਰਸ਼ੰਸਾਯੋਗ ਸਨ। ਮਿਤੀ 17 ਤੇ 18 ਮਾਰਚ ਨੂੰ ਦਿੱਲੀ ਵਿਖੇ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਨਾਟਕ ਵਿਭਾਗ ਵਲੋਂ ਫਿੱਕੀ ਆਡੀਟੋਰੀਅਮ ਵਿਚ ਕੀਤੇ ਗਏ ਦੋ ਪੰਜਾਬੀ ਨਾਟਕਾਂ ਦੇ ਮੁਕਾਬਲੇ 'ਹੋਲੀ' ਦਾ ਅਨੁਭਵ ਬਹੁਤ ਜ਼ਿਆਦਾ ਡੂੰਘੇਰਾ ਤੇ ਪੱਕੇਰਾ ਹੈ। ਪਰ ਪੰਜਾਬ ਯੂਨੀਵਰਸਿਟੀ ਦੇ ਵਿਭਾਗ ਦੀਆਂ ਨਾਟ-ਪੇਸ਼ਕਾਰੀਆਂ ਦੀ ਪਰੰਪਰਾ ਵਿਚ ਕੋਈ ਮੀਲ ਪੱਥਰ ਨਹੀਂ ਗੱਡਿਆ ਜਾ ਸਕਿਆ, ਇਸ ਦਾ ਵੱਡਾ ਕਾਰਨ ਤਾਂ ਇਹੋ ਹੀ ਹੈ ਕਿ ਨਾਟਕ ਦੀ ਸਕ੍ਰਿਪਟ ਵਿਚ ਹੀ ਅਜਿਹੀ ਕੋਈ ਸੰਭਾਵਨਾ ਨਹੀਂ ਹੈ।

[ਅ.ਜ.]

# ਗਤੀਵਿਧੀਆਂ

ਬ. ਪ. ਸ.

## ਪਿਛਲੀ ਬਾਕੀ :

**ਅੰਮ੍ਰਿਤਸਰ ਸਕੂਲ ਆਫ ਡਰਾਮਾ :** ਨਿ: ਗੁਰਸ਼ਰਨ ਸਿੰਘ/'ਗਰੀਬ ਲੋਕ', 'ਇਕੋ ਧਰਤੀ ਦੇ ਪੁੱਤ', 'ਫੌਜਣ', 'ਜਜ਼ਬਿਆਂ ਦੇ ਆਰ ਪਾਰ', 'ਪਾਪਾ ਮੈਂ ਹਿੰਦੁਸਤਨ ਲਵਾਂਗਾ', 'ਧਮਕ ਨਗਾਰੇ ਦੀ', 'ਕਿਵ ਕੂੜੇ ਤੁਟੈ ਪਾਲਿ' 'ਇਹ ਲਹੂ ਕਿਸਦਾ ਹੈ' ਤੇ 'ਪਰਖ'। ਨਵੰਬਰ 3 ਫਰੀਦਕੋਟ/6-ਕੰਗਵਾਲ (ਸੰਗਰੂਰ)/7-ਮਾਨਸਾ ਕਾਲਿਜ/8-ਬੁਢਲਾਡਾ/9 ਮਾਨਸਾ ਸ਼ਹਿਰ/14-ਪੁਲ ਸੁਧਾਰ (ਲੁਧਿਆਣਾ)/15-ਸਰਾਭਾ/21-ਰਾਮਪੁਰਾ ਫੂਲ/23-ਕੁਰਕਸ਼ੇਤਰਾ ਯੂਨੀਵਰਸਿਟੀ (ਦਿਨੇ) ਤੇ ਕਰਨਾਲ (ਰਾਤੀਂ)/24-5 ਦਿਲੀ/26-ਸਮਰਾਲਾ ਕਾਲਿਜ (ਦਿਨੇ) ਜਲੰਧਰ, ਲਾਇਲਪੁਰ ਖਾਲਸਾ ਕਾਲਿਜ (ਰਾਤੀਂ)/27-ਚੌਂਕ ਮਹਿਲਾਂ 28-ਮਸਤੂਆਣਾ (ਸੰਗਰੂਰ) ਦਿਨੇਂ ਤੇ ਧੌਲਾ (ਸੰਗਰੂਰ) ਰਾਤੀਂ/29-ਭਵਾਨੀਗੜ੍ਹ ਦਿਨੇ ਧਰਾਸ (ਪਟਿਆਲਾ) ਰਾਤੀਂ/30-ਤਲਵੰਡੀ ਸਾਬੋ (ਦਿਨੇ) ਤੇ ਰਾਮਪੁਰਾ ਫੂਲ (ਰਾਤੀਂ/ ਦਿਸੰਬਰ 3 ਸੰਗਰੂਰ/4 ਲਾਧੂਕੇ ਮੰਡੀ (ਫਿਰੋਜ਼ਪੁਰ)/5-ਫ਼ਾਜ਼ਿਲਕਾ ਦਿਨੇਂ/ਤੇ ਘੁੱਡਿਆਣਾ (ਸੰਗਰੂਰ) ਰਾਤੀਂ/6-ਮਲੋਟ ਦਿਨੇ ਤੇ ਭਾਬੀ ਵਾਂਦਰ (ਬਠਿੰਡਾ) ਰਾਤੀਂ/11-ਸੁਧਾਰ ਕਾਲਿਜ (ਲੁਧਿਆਣਾ)/17 ਦਸੂਹਾ/26-ਬਰਨਾਲਾ। [ਪਰਮਜੀਤ ਸਿੰਘ]

**ਸੁਰਖਾਬ ਪਬਲਿਕ ਸਕੂਲ ਖੰਨਾ :** ਨਿ: ਗੁਰਪਾਲ ਲਿਟ/ 4 ਅਕਤੂਬਰ/ਮਾਛੀਵਾੜਾ, ਸਰਕਾਰੀ ਹਾਈ ਸਕੂਲ/'ਹਾਏ ਨੀ ਧੀਏ ਮੋਰਨੀਏ' (ਸਾਧੂ ਸਿੰਘ)। 7 ਅਕਤੂਬਰ/ਖੰਨਾ, ਗੁਰੂ ਤੇਗ ਬਹਾਦਰ ਨਗਰ/ਹਾਏ ਨੀ ਧੀਏ ਮੋਰਨੀਏ' (ਸਾਧੂ ਸਿੰਘ) ਤੇ 'ਹਾੜੀਆਂ ਸੌਣੀਆਂ' (ਜੋਗਿੰਦਰ ਬਾਹਰਲਾ)। 23 ਨਵੰਬਰ/ਸਮਰਾਲਾ, ਨੈਸ਼ਨਲ ਪਬਲਿਕ ਸਕੂਲ/'ਹਾੜੀਆਂ ਸੌਣੀਆਂ'। 13 ਦਿਸੰਬਰ ਖੰਨਾ (ਸਕੂਲ)/'ਕਿਵ ਕੂੜੇ ਤੁਟੈ ਪਾਲਿ', 'ਹਾੜੀਆਂ ਸੌਣੀਆਂ' ਤੇ ਨਕਲਾਂ'। 15 ਦਿਸੰਬਰ : ਖੰਨਾ, ਗੁਰੂ ਤੇਗ ਬਹਾਦਰ ਨਗਰ/'ਕਿਵ ਕੂੜੇ ਤੁਟੈ ਪਾਲਿ' (ਗੁਰਸ਼ਰਨ ਸਿੰਘ)। [ਗੁਰਪਾਲ ਸਿੰਘ]

ਅਕਤੂਬਰ '86 ਤੋਂ ਦਿਸੰਬਰ' 87/'ਕਿਰਾਏਦਾਰ' (ਸਤਿੰਦਰ ਸਿੰਘ ਨੰਦਾ)/ ਪਟਿਆਲਾ, ਲੁਧਿਆਣਾ, ਜਲੰਧਰ, ਚੰਡੀਗੜ੍ਹ ਤੇ ਫਰੀਦਕੋਟ ਵਿਖੇ 21 ਪ੍ਰੋਡਕਸ਼ਨਾਂ। ਦੂਰਦਰਸ਼ਨ ਜਲੰਧਰ ਤੇ ਆਲ ਇੰਡੀਆ ਰੇਡੀਓ ਜਲੰਧਰ ਤੋਂ ਪ੍ਰਸਾਰਿਤ।



11 ਅਕਤੂਬਰ/ਬਠਿੰਡਾ/ਵੀਨਸ ਆਰਟ ਥੀਏਟਰ ਬਠਿੰਡਾ (ਸਪਾਂਸਰ : ਪੰਜਾਬੀ ਸਾਹਿਤ ਸਭਾ ਬਠਿੰਡਾ)/'ਵਿਕਰਮ ਤੇ ਵੇਤਾਲ' (ਟੋਨੀ ਬਾਤਿਸ਼) ਨਿ: ਟੋਨੀ ਬਾਤਿਸ਼।

31 ਅਕਤੂਬਰ/ਬਠਿੰਡਾ, ਉਪਨ ਏਅਰ ਥੀਏਟਰ/ਨੀਰ ਆਰਟ ਥੀਏਟਰ ਬਠਿੰਡਾ/ 'ਇਕ ਰਾਮਾਇਣ ਹੋਰ' (ਔਲਖ) ਨਿ: ਨਾਨਕ ਨੀਰ। ਤਰਸੇਮ ਅਮਰ

7 ਨਵੰਬਰ/ਬਠਿੰਡਾ, ਡੀ. ਏ. ਵੀ. ਕਾਲਿਜ/ਯੂਥ ਸਰਵਿਸਿਜ਼ ਕਲਬ/ਨੰਗਾ ਸੱਚ ਚੌਰਾਹੇ ਖੜਾ' (ਦਰਸ਼ਨ ਮਿਤਵਾ) ਨਿ: ਕੁਲਵੰਤ ਸਿੰਘ ਸੰਧੂ। [ਮਿਤਵਾ]

15 ਨਵੰਬਰ/ਲੁਧਿਆਣਾ ਪੰਜਾਬੀ ਭਵਨ/ਲੁਧਿਆਣਾ ਕਲਾ ਮੰਚ/ਇੰਨਾ ਦੀ ਆਵਾਜ਼' (ਅਸਗਰ ਵਜ਼ਾਰਤ)/ਨਿ: ਸ. ਨ, ਸੇਵਕ

11 ਦਿਸੰਬਰ/ਤਲਵੰਡੀ ਸਾਬੋ (ਯੁਵਕ ਮੇਲਾ)/ਡੀ. ਏ. ਵੀ. ਕਾਲਿਜ ਬਠਿੰਡਾ/'ਨੰਗਾ ਸੱਚ ਚੌਰਾਹੇ ਖੜ੍ਹਾ' (ਦਰਸ਼ਨ ਮਿਤਵਾ)/ਨਿ: ਕੁਲਵੰਤ ਸਿੰਘ ਸੰਧੂ।

11 ਦਿਸੰਬਰ/ਤਲਵੰਡੀ ਸਾਬੋ (ਯੁਵਕ ਮੇਲਾ)/ਪੰਜਾਬੀ ਯੂਨੀਵਰਸਿਟੀ ਰਿਜਨਲ ਸੈਂਟਰ 'ਬਿਗਾਨੇ ਬੋਹਤ ਦੀ ਛਾਂ' (ਔਲਖ)/ਨਿ: ਮਨਜੀਤ ਚਾਹਲ ਤੇ ਪ੍ਰੀਤਮ ਰੁਪਾਲ।

16 ਦਿਸੰਬਰ/ਪਟਿਆਲਾ, ਪੰਜਾਬੀ ਯੂਨੀਵਰਸਿਟੀ/'ਮਸਲਾ ਪੰਜਾਬ ਦਾ' (ਸਤੀਸ਼ ਵਰਮਾ)/ ਨਿ: ਸਤੀਸ਼ ਵਰਮਾ।

22 ਦਿਸੰਬਰ/ਬੁਢਲਾਡਾ ਆਈ. ਟੀ. ਆਈ/ਪੰਜਾਬ ਕਲਾ ਮੰਚ, ਮਾਨਸਾ/'ਗਿਰਗਿਟ' (ਚੇਖਵ) ਅਨੁ: ਅਮਰਜੀਤ ਚੰਦਨ, 'ਮਿੱਟੀ ਦਾ ਮੁੱਲ' (ਗੁਰਸ਼ਰਨ ਸਿੰਘ)/ਨਿ: ਸੁਰਜੀਤ ਗਾਮੀ।

1 ਜਨਵਰੀ/ਦਾਊਂ (ਰੋਪੜ) ਸਰਕਾਰੀ ਕਾਲਿਜ ਮੁਹਾਲੀ/'ਅਜੀਤ ਰਾਮ' (ਆਤਮਜੀਤ)/ ਨਿ: ਆਤਮਜੀਤ, ਕ: ਰਾਜੇਸ਼ ਸੂਦ, ਵਿਪਨ ਗੁਪਤਾ, ਮਨਿੰਦਰ ਸਿੰਘ, ਅਰਵਿੰਦਰ ਸਿੰਘ, ਪਵਨ ਕੁਮਾਰ, ਪ੍ਰਦੀਪ ਸ਼ੁਕਲਾ, ਸੁਰਿੰਦਰ ਕੌਂਥ, ਸੰਜੀਵ ਰਾਜਨ ਅਤੇ ਰਾਜੇਸ਼ ਕੁਮਾਰ। ਡੀ: ਦੇਵਿੰਦਰ ਸਿੰਘ। [ਮਨਿੰਦਰ]

1 ਜਨਵਰੀ/ਜੰਮੂ ਅਭਿਨਵ ਥੀਏਟਰ/ਬਲਰਾਜ ਸਾਹਨੀ ਰੰਗਮੰਚ ਜੰਮੂ/'ਰਿਸ਼ਤਿਆਂ ਦਾ ਕੀ ਰਖੀਏ ਨਾਂ' (ਆਤਮਜੀਤ) ਨਿ: ਕ. ਸ. ਕਸਾਲੀ, ਕ: ਸੁਧੀਰ ਮਹਾਜਨ, ਰਮਨ ਦੂਬੇ, ਸਤਿਬੀਰ ਸਿੰਘ, ਹਰਬੰਸ ਸ਼ਰਮਾ, ਜੁਗਿੰਦਰ ਸਿੰਘ, ਦਿਲਬਾਗ ਸਿੰਘ; ਆਰ. ਸਲਾਰੀਆ, ਅਨਿਲ ਜੇਤਲੀ, ਭੁਪਿੰਦਰ ਮਿਨਹਾਸ, ਚੰਦਰ ਕਾਂਤ, ਸਵਰਨ ਸਿੰਘ, ਸੁਧੀਰ, ਜਸਮੀਤ, ਕ. ਸ. ਕਸਾਲੀ, ਕੁਮਾਰ ਏ ਭਾਰਤੀ ਤੇ ਜਤਿੰਦਰ। ਸੰ: ਅਮ੍ਰਿਤ ਲਾਲ। [ਕਸਾਲੀ]

1 ਜਨਵਰੀ/ਲਲੂਆਣਾ/ਪੰਜਾਬੀ ਯੂਨੀਵਰਸਿਟੀ ਰਿਜਨਲ ਸੈਂਟਰ ਬਠਿੰਡਾ/'ਬਿਗਾਨੇ ਬੋਹੜ ਦੀ ਛਾਂ' (ਔਲਖ)/ਨਿ: ਮਨਜੀਤ ਸਿੰਘ ਚਾਹਲ ਤੇ ਪਰੀਤਮ ਸਿੰਘ ਰੁਪਾਲ, ਕ: ਸੁਪਨਦੀਪ, ਰੁਪਿੰਦਰ, ਅਮਰਦੀਪ, ਸੰਜੀਵ ਕੁਮਾਰ, ਸੁਰਿੰਦਰ ਸਿੰਘ ਪਰਮਿੰਦਰ ਕੌਰ, ਪਵਿਤਰ ਕੌਰ, ਜਗਜੀਤ ਸਿੰਘ, ਬਲਵੰਤ ਰੁਪਾਲ, ਰਾਜਬੰਸ ਸਿੰਘ। ਮੇ: ਪ੍ਰੀਤਮ ਰੁਪਾਲ,

ਡੀ: ਮਨਜੀਤ ਸਿੰਘ ਚਾਹਲ; ਗਾ: ਸੁਰਿੰਦਰ ਸਿੰਘ।

[ਨਿਰਦੇਸ਼ਕ ਪੰ. ਯੂ. ਰਿਜਨਲ ਸੈਂਟਰ ਬਠਿੰਡਾ]

2-3 ਜਨਵਰੀ/ਜੰਮੂ, ਅਭਿਨਵ ਥੀਏਟਰ/ਰੰਗਮੰਚ ਮੋਗਾ/'ਸੋਨੇ ਦਾ ਹਿਰਨ' (ਬਲਦੇਵ ਸਿੰਘ)/ਨਿ: ਬਲਦੇਵ ਸਿੰਘ; ਕ: ਬਲਦੇਵ ਸਿੰਘ, ਸਵਰਨਜੀਤ, ਗੁਰਮੇਲ ਸਿੰਘ, ਜਗਰਾਜ, ਜਗਰੂਪ, ਦਿਲਬੀਰ, ਸੰਦੀਪ ਦਾਖਾ, ਅਮਰਦੀਪ ਤੇ ਰਾਜਵਿੰਦਰ। [ਬਲਦੇਵ ਸਿੰਘ]

9 ਜਨਵਰੀ/ਪਟਿਆਲਾ, ਆਰੀਆ ਕੰਨਿਆ ਸੀਨੀਅਰ ਸੈਕੰਡਰੀ ਸਕੂਲ/'ਕਿਰਾਏਦਾਰ' (ਸਤਿੰਦਰ ਸਿੰਘ ਨੰਦਾ)/ਕ: ਨੀਲਮ ਜੈਨ, ਮਨੀਸ਼ਾ ਸ਼ਰਮਾ, ਨਿਸ਼ਾ, ਸੰਗੀਤਾ ਸ਼ਰਮਾ, ਮਧੂ ਗੁਪਤਾ, ਸਿੰਮੀ, ਰੰਜੂ, ਮਿਨੀ, ਅਮਨਦੀਪ, ਕਨਪੁਰੀਆ ਕੰਬੋਜ ਤੇ ਯੋਗਿੰਦਰ ਵਰਮਾ।

10 ਜਨਵਰੀ/ਸਮਾਣਾ (ਪਟਿਆਲਾ)/ਸਭ ਰੰਗ ਕਲਾ ਮੰਚ 'ਰਾਮਪੁਰ/'ਮਸਲਾ ਪੰਜਾਬ ਦਾ' ਤੇ 'ਟਕਰਾਂ'(ਸਤੀਸ਼ ਵਰਮਾ)/ਨਿ: ਸਤੀਸ਼ ਵਰਮਾ ਤੇ ਜ. ਐਸ. ਗਰੇਵਾਲ ਕ੍ਰਮਵਾਰ/ਕ: ਤੇਜਵੰਤ ਮਾਂਗਟ, ਨੰਦ ਕਿਸ਼ੋਰ, ਰਾਜ ਕੁਮਾਰ, ਵਿਨੋਦ ਕੁਮਾਰ, ਕੁਲਦੀਪ ਸਿੰਘ, ਜਤਿੰਦਰ ਜੀਤ, ਭੂਪਿੰਦਰ ਕੁਮਾਰ, ਅਜਮੇਰ ਸਿੰਘ, ਹਰਜੀਤ ਸਿੰਘ ਤੇ ਜੀਵਟ। ਮੇ: ਦਲਜੀਤ ਸਾਹੀ; ਡੀ: ਨੰਦ ਕਿਸ਼ੋਰ ਤੇ ਤੇਜਵੰਤ ਮਾਂਗਟ ਕ੍ਰਮਵਾਰ।

14 ਜਨਵਰੀ/ਸ੍ਰੀ ਜੀਵਨ ਨਗਰ (ਸਿਰਸਾ)/ਸ੍ਰੀ ਗੁਰੂ ਹਰੀ ਸਿੰਘ ਕਾਲਿਜ ਜੀਵਨ ਨਗਰ/ 'ਸੀਣਾਂ' (ਆਤਮਜੀਤ)/ਨਿ: ਬੂਟਾ ਸਿੰਘ ਬਿਰਕ; ਕ: ਸੁਖਵਿੰਦਰ ਕੌਰ, ਜਸਬੀਰ ਕੌਰ, ਸਤਿਨਾਮ ਕੌਰ, ਚਰਨਜੀਤ ਕੌਰ, ਰਾਜ ਕੌਰ, ਅਮਰਜੀਤ ਕੌਰ, ਸ਼ਿੰਦਰਪਾਲ ਕੌਰ, ਜਗਦੇਵ ਕੌਰ ਤੇ ਸੁਖਦੇਵ ਕੌਰ। ਮੇ: ਤੇ ਡੀ: ਹਰਜਿੰਦਰ ਸਿੰਘ [ਬੂਟਾ ਸਿੰਘ ਵਿਰਕ]

15 ਜਨਵਰੀ/ਸਿਰਸਾ ਸਰਕਾਰੀ ਨੈਸ਼ਨਲ ਕਾਲਿਜ (ਯੁਵਕ ਮੇਲਾ)/ਸ੍ਰੀ ਗੁਰੂ ਹਰੀ ਸਿੰਘ ਕਾਲਿਜ ਸ੍ਰੀ ਜੀਵਨ ਨਗਰ (ਸਿਰਸਾ)/'ਸੀਣਾਂ' (ਆਤਮਜੀਤ)/ਨਿ: ਬੂਟਾ ਸਿੰਘ ਵਿਰਕ; ਕ: 14 ਜਨਵਰੀ ਵਾਲੇ ਹੀ ਉਪਰੋਕਤ/ਯੁਵਕ ਮੇਲੇ ਦੇ ਨਾਟ-ਮੁਕਾਬਲੇ ਵਿਚ ਦੂਜਾ ਸਥਾਨ। [ਬੂਟਾ ਸਿੰਘ ਵਿਰਕ]

20 ਜਨਵਰੀ/ਚੰਡੀਗੜ੍ਹ ਟੈਗੋਰ ਥੀਏਟਰ/ਸੁਪਰ ਆਰਟ ਐਂਡ ਕਲਚਰਲ ਕਲੱਬ/'ਨਾਸੂਰ' (ਜੇ ਐਸ ਪਜਨੀ)/ਨਿ: ਜੇ ਐਸ ਪਜਨੀ; ਕ: ਰਾਮ ਸਰੂਪ, ਵੀ ਐਸ ਕਪੂਰ, ਜੇ ਐਸ ਪਜਨੀ, ਐਨ ਕੇ ਮਲਿਕ, ਟੀ ਆਰ ਸਰੀਨ, ਨਰਿੰਦਰ ਕੌਰ, ਬਲਵਿੰਦਰ ਸੈਣੀ, ਮੁਕੇਸ਼ ਗੁਪਤਾ, ਨਿਕੂ, ਰਾਜ ਏ ਪੀ ਮਹਿਤਾ, ਜੀ ਐਸ ਈਸ਼ਰ, ਲਾਟੂ, ਐਮ ਐਲ ਗੋਇਲ, ਮਾਸਟਰ ਜਿਮੀ ਅਤੇ ਤਿਲਕ ਰਾਜ। [ਜੇ ਐਸ ਪਜਨੀ]

23 ਜਨਵਰੀ/ਰੋਪੜ, ਰਾਮ ਲੀਲਾ ਗਰਾਊਂਡ/ਨੇਤਾ ਜੀ ਸੁਭਾਸ਼ ਚੰਦਰ ਬੋਸ ਯੂਥ ਕਲੱਬ/ 'ਅੰਨੇ ਨਿਸ਼ਾਨਚੀ' (ਔਲਖ) ਨਿ: ਐਸ ਪੀ ਐਸ ਚਾਵਲਾ, ਕ: ਐਸ ਪੀ ਐਸ ਚਾਵਲਾ, ਆਰ ਐਸ ਮਾਨ, ਪਰਮਿੰਦਰ ਜ਼ਖਮੀ, ਗੁਰਨੇਕ ਸਿੰਘ, ਨਰੇਸ਼ ਗੁਪਤਾ, ਹਰਪਾਲ ਮਸਤ, ਮਾਸਟਰ ਗੁਰਪ੍ਰੀਤ ਚਾਵਲਾ, ਇਕਬਾਲ ਕੌਰ ਤੇ ਸਤਵੰਤ ਕੌਰ। ਮੇ: ਜੀ ਕੌਸ਼ਲ, ਗਾ: ਸੁਰਜੀਤ ਬਿੰਦਰਖੀਆ ਤੇ ਕੁਮਾਰੀ ਅਨੂਭਾ, ਡੀ: ਸ਼ਮਸ਼ੇਰ ਸਿੰਘ ਤੇ ਡਾ. ਦਰਸ਼ਨ ਅੱਗਰਵਾਲ। [ਐਸ ਪੀ ਐਸ ਚਾਵਲਾ]



27 ਜਨਵਰੀ/ਪਟਿਆਲਾ, ਸੈਂਟਰਲ ਸਟੇਟ ਲਾਇਬਰੇਰੀ/ਪੰਜਾਬ ਰਾਜ ਬਿਜਲੀ ਬੋਰਡ ਪਟਿਆਲਾ/'ਤੋਹਫ਼ਾ' (ਕੇਸ਼ਵ ਚੰਦਰ) ਅਤੇ 'ਦੇਸ਼ਾਂ ਚੋਂ ਦੇਸ਼ ਪੰਜਾਬ' (ਸੰਗੀਤ ਨਾਟਕ)/ ਨਿ: ਪਰਮਿੰਦਰ ਪਾਲ ਕੌਰ, ਅਤੇ ਪ੍ਰੇਮ ਹਾਂਡਾ ਕਰਮਵਾਰ; ਕ: 'ਤੋਹਫ਼ਾ' : ਪਰਮਿੰਦਰ ਪਾਲ ਕੌਰ, ਮੋਹਨ ਕੰਬੋਜ, ਮਿਸ ਪੂਨਮ ਜੀਤ, ਵਿਨਯ ਪੁਰੀ, ਜੀਵਨ ਨੀਲ, ਨਰਿੰਦਰ ਵਾਲੀਆ ਅਤੇ ਅਮਰਜੀਤ ਸਿੰਘ। ਰੋ: ਵਿਜੇ ਸਿੰਗਲਾ; ਮੇ: ਮੋਹਨ ਕੰਬੋਜ; ਡੀ: ਯਸ਼ਪਾਲ ਅਤੇ ਬੇਬੀ ਸੰ: ਰਾਮਸਰੂਪ ਰਤਨ ਤੇ ਚਰਨਜੀਤ ਬਾਜਵਾ; ਵੇਸ਼ ਭੂਸ਼ਾ : ਸਤਵੰਤ ਵਾਲੀਆ, ਪ੍ਰੋਡਕਸ਼ਨ ਇੰਚਾਰਜ, ਸੋਹਨ ਕੰਬੋਜ। 'ਦੇਸ਼ਾਂ ਚੋਂ...', ਗੁਰਬਿੰਦਰ ਸਿੰਘ ਮੋਹੀ, ਗੁਰਬਖਸ਼ ਸਿੰਘ ਸੱਗੂ, ਦੇਸ਼ਇੰਦਰ ਸਿੰਘ, ਸੁਨੀਲ ਕੁਮਾਰ ਛਾਬੜਾ, ਰਾਜਿੰਦਰ ਸਿੰਘ, ਸਤਪਾਲ ਸਿੰਘ, ਭਾਗ ਸਿੰਘ, ਜਤਿੰਦਰ ਰਿਸ਼ੀ, ਜਸਕੌਰ ਸਿੰਘ ਮਲਿਕ, ਸੰਜੀਵ ਉਹਰੀ, ਉਮੇਸ਼ ਸ਼ਰਮਾ, ਹਰਵਿੰਦਰ ਕੌਰ, ਦਵਿੰਦਰ ਕੌਰ, ਕੁਲਜੀਤ ਕੌਰ, ਮਨੂ ਅਹੂਜਾ, ਪਰਮਜੀਤ ਕੌਰ, ਦਲੀਪ ਕੁਮਾਰੀ, ਮਿਸ ਕੁਲਦੀਪ ਗਿੱਲ ਅਤੇ ਆਸ਼ੀਆਂ ਸ਼ਰਮਾ। ਸਹਿ ਨਿਰਦੇਸ਼ਕ: ਤਰਲੋਚਨ ਸਿੰਘ, ਰੋ: ਉਮੇਸ਼ ਸ਼ਰਮਾ, ਵਿਨੋਦ ਕੌਸ਼ਲ, ਜਗਜੀਤ; ਡੀ: ਸਤਪਾਲ ਤੇ ਗੁਰਿੰਦਰ ਮੋਹੀ, ਵੇਸ਼ਭੂਸ਼ਾ: ਤਰਲੋਚਨ ਸਿੰਘ; ਪ੍ਰੋਡਕਸ਼ਨ ਇੰਨਚਾਰਜ : ਉਮੇਸ਼ ਸ਼ਰਮਾ; ਮੇ: ਪ੍ਰੇਮ ਹਾਂਡਾ, ਰਿਕਾਰਡਿੰਗ : ਵਿਕਰਮ ਵੀਡਿਓ ਮੇਕਰ।

29 ਜਨਵਰੀ/ਅਬੋਹਰ, ਸਾਹਿਤਯ, ਸਦਨ/ਲੋਕ ਲਿਖਾਰੀ ਸਭਾ ਅਬੋਹਰ/'ਨੀਂਹਾਂ 'ਚ ਮੋਰਚੇ' (ਜਗਦੀਸ਼ ਗਰਗ) ਨਿ: ਗੁਰਰਾਜ ਸਿੰਘ ਚਹਿਲ, ਕ: ਗੁਰਬਾਜ ਸਿੰਘ, ਪਰਮਜੀਤ ਕੌਰ ਗਿੱਲ, ਬਲਕਰਨ ਸਿੰਘ, ਅਮਰਿੰਦਰ ਸਿੰਘ ਸੰਧੂ, ਸਤਿਵੀਰ ਕੌਰ ਨੀਨੂ, ਇੰਦਰਜੀਤ ਕੌਰ, ਕੁਲਵਿੰਦਰ ਕੌਰ, ਗੌਰਵ ਸਚਦੇਵਾ, ਅਮਰਜੀਤ ਕਾਲੜਾ, ਬਲਵਿੰਦਰ ਸਿਧੂ, ਮਨਜੀਤ ਸਿੰਘ ਸੰਧੂ, ਤਰਸੇਮ ਸਿੰਘ, ਹਰਵਿੰਦਰ ਸਿੰਘ, ਜਗਤਾਰ ਸਿੰਘ ਤੇ ਕੰਵਲਜੀਤ ਸਿੰਘ। ਮੇ: ਬਲਜਿੰਦਰ ਭੁੱਲਰ, ਡੀ: ਨਰਿੰਦਰ ਨਿੰਦੀ ਤੇ ਤ੍ਰਿਲੋਕ ਸਿੰਘ, ਗਾ: ਤ੍ਰਿਲੋਕ ਸਿੰਘ।

[ਨਰਿੰਦਰ ਨਿੰਦੀ]

3 ਫ਼ਰਵਰੀ/ਮਾਨਸਾ, ਮੁਹੱਲਾ ਸੁਰਗਾਪੁਰੀ/ਕੁੰਦਨ ਆਰਟ ਥੀਏਟਰ ਮਾਨਸਾ/'ਖ਼ੂਨ ਦੇ ਰਿਸ਼ਤੇ' (ਰੌਸ਼ਨ ਫੂਲਵੀ)/ਨਿ: ਬਲਵੰਤ ਭਾਟੀਆ; ਕ: ਰਮੇਸ਼ ਕੁਮਾਰ ਸਹੀਆ, ਕਰਮਜੀਤ ਕੌਰ, ਪਰਮਜੀਤ ਕੌਰ, ਸੋਮੀ ਸਰੀਤਾ, ਰਾਜੇਸ਼ ਗੰਗਵਾ, ਅੰਮ੍ਰਿਤ ਨਿੰਭੋਰੀਆ, ਅੰਮ੍ਰਿਤ ਸਾਂਵਰੀਆ, ਰਣਜੀਤ ਕੁਮਾਰ, ਕ੍ਰਿਸ਼ਨ ਕੁਮਾਰ, ਇੰਦਰਜੀਤ, ਹਬੀਬ ਖਾਂ, ਮੇਘ ਰਾਜ, ਫੂਲ ਚੰਦ, ਪ੍ਰੇਮ ਸਨੇਹੀ, ਜੈਅੰਤ ਕੁਮਾਰ ਅਤੇ ਬਲਵੰਤ ਭਾਟੀਆ। [ਤਰਸੇਮ ਅਮਰ]

5 ਫ਼ਰਵਰੀ/ਜੰਮੂ ਅਭਿਨਵ ਥੀਏਟਰ/ਬਲਰਾਜ ਸਾਹਨੀ ਪੰਜਾਬੀ ਰੰਗਮੰਚ ਜੰਮੂ/'ਅੰਬੀਆਂ ਨੂੰ ਤਰਸੇਂਗੀ' (ਚਰਨ ਦਾਸ ਸਿੱਧੂ)/ਨਿ: ਕ. ਸ. ਕਸਾਲੀ, ਕ: ਸਤਿਨਾਮ ਕੌਰ, ਸਤਿਬੀਰ ਸਿੰਘ, ਸਤਵਿੰਦਰ ਕੌਰ, ਸੁਧੀਰ ਮਹਾਜਨ, ਸਮੀਰ ਮਿਨਹਾਸ, ਗੁਰਮੇਜ ਸੰਧੂ, ਵਿਜੈ ਸ਼ਰਮਾ, ਸੰਤੋਸ਼ ਸ਼ਰਮਾ, ਰਘੁਨਾਥ ਸਲਾਰੀਆ ਤੇ ਭੂਪਿੰਦਰ ਮਿਨਹਾਸ। [ਕਸਾਲੀ]

12 ਫ਼ਰਵਰੀ/ਬਿਲਾਸਪੁਰ (ਫਰੀਦਕੋਟ) ਦਸ਼ਮੇਸ਼ ਸੀਨੀਅਰ ਸੈਕੰਡਰੀ ਸਕੂਲ/'ਕਿਧਰ

